ਚੇਤ (ਨਾਨਕਸ਼ਾਹੀ ਸੰਮਤ ੫੫੪)
ਮਾਰਚ 2022

2/- ਰੁਪਏ
RNI No. 88/57, Vol. 66, Issue 3, March 2022

ਮਾਸਿਕ

# ਗੁਰਦੁਆਰਾ ਗਜ਼ਟ



ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ।



ਦਿੱਲੀ ਦਾ ਲਾਲ ਕਿਲ੍ਹਾ ਜਿੱਤ ਕੇ ਨਿਸ਼ਾਨ ਸਾਹਿਬ ਝੁਲਾਉਣ ਉਪਰੰਤ
ਸਿੱਖ ਜਰਨੈਲ ਸ. ਬਘੇਲ ਸਿੰਘ ਜਥੇ ਸਮੇਤ।

ੴ ਵਾਹਿਗੁਰੂ ਜੀ ਕੀ ਫ਼ਤਹ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਚੇਤ | : | ਨਾਨਕਸ਼ਾਹੀ ਸੰਮਤ ੫੫੪ |
| ਅੰਕ 3 | : | ਜਿਲਦ 66 |
| ਮਾਰਚ | : | 2022 |

ਸੰਪਾਦਕ : ਮਨਜੀਤ ਸਿੰਘ
ਐਸੋਸੀਏਟ ਸੰਪਾਦਕ: ਡਾ. ਰਾਜਵਿੰਦਰ ਸਿੰਘ ਜੋਗਾ

ਤਸਵੀਰਾਂ : ਜਤਿੰਦਰ ਸਿੰਘ ਲਾਲੀ

**ਚੰਦਾ**

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

**Website : www.sgpc.net**
**E-mail : gurdwaragazette@gmail.com**
**info@sgpc.net**
**Phone : 0183-255 3956-60, Ext. 254**

## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।

---

ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

---

***ਪ੍ਰਤੀ ਕਾਪੀ 2/-ਰੁਪਏ***

# ਤਤਕਰਾ



---

## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਚੇਤ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੨-੩੦ ਵਜੇ ਅੰਮ੍ਰਿਤ ਵੇਲੇ |
| ਕੀਰਤਨ ਆਰੰਭ | ੨-੩੦ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੩-੩੦ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੪-੩੦ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੫-੦੦ ਵਜੇ ਸਵੇਰੇ |
| * ਪਹਿਲੀ ਅਰਦਾਸ | ੫-੩੦ ਵਜੇ ਸਵੇਰੇ |
| * ਸ੍ਰੀ ਆਸਾ ਦੀ ਵਾਰ ਦੀ ਸਮਾਪਤੀ | ੬-੩੦ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੬-੩੦ ਤੋਂ ੬-੪੫ ਵਜੇ ਸਵੇਰੇ |

* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੯-੪੫ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੧੦-੦੦ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੦-੧੫ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਮਾਰਚ ਤੋਂ 15 ਅਪ੍ਰੈਲ ਤਕ ਦੇ ਇਤਿਹਾਸਕ ਦਿਹਾੜੇ

| | |
|---|---|
| ੧੯ ਮਾਰਚ | ਨਦੌਣ ਦੀ ਲੜਾਈ ਵਿਚ ਭਾਈ ਸੋਹਨ ਚੰਦ (ਭਾਈ ਮਨੀ ਸਿੰਘ ਦੇ ਭਰਾ) ਸ਼ਹੀਦ ਹੋਏ। (੧੯-੩-੧੬੯੦) |
| ੨੧ ਮਾਰਚ | ਅਕਾਲੀ ਦਲ ਨੇ 'ਸਿੱਖ ਸਟੇਟ' ਲਈ ਇਕ ਮਤਾ ਪਾਸ ਕੀਤਾ। (੨੧-੩-੧੯੪੬) |
| ੨੨ ਮਾਰਚ | ਜੈਤੋ ਦੇ ਮੋਰਚੇ ਲਈ ਤੀਜਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਜੈਤੋ ਲਈ ਰਵਾਨਾ ਹੋਇਆ। (੨੨-੩-੧੯੨੪) |
| ੨੩ ਮਾਰਚ | ਸ. ਭਗਤ ਸਿੰਘ ਨੂੰ ਲਾਹੌਰ ਜੇਲ੍ਹ ਵਿਚ ਫਾਂਸੀ ਦਿੱਤੀ ਗਈ। (੨੩-੩-੧੯੩੧) |
| ੨੪ ਮਾਰਚ | ਅਨੰਦਪੁਰ ਸਾਹਿਬ ਵਿਖੇ ਇਕ ਵਿਸ਼ਾਲ ਅਕਾਲੀ ਕਾਨਫਰੰਸ ਹੋਈ ਜਿਸ ਵਿਚ ਸਿੱਖਾਂ ਦੇ ਗੁਰਧਾਮਾਂ ਦੇ ਪ੍ਰਬੰਧ ਵਿਚ ਸਰਕਾਰੀ ਦਖ਼ਲ-ਅੰਦਾਜ਼ੀ ਦੀ ਨਿੰਦਾ ਕੀਤੀ ਗਈ। (੨੪-੩-੧੯੫੯) |
| ੨੫ ਮਾਰਚ | (ੳ) ਜਥੇਦਾਰ ਮੋਹਣ ਸਿੰਘ ਤੁੜ ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਬਣੇ। (੨੫-੩-੧੯੭੨) |
| | (ਅ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਸਿੱਖ ਇੱਕ ਕੌਮ ਹਨ' ਦਾ ਮਤਾ ਪਾਸ ਕੀਤਾ। (੨੫-੩-੧੯੮੧) |
| ੨੭ ਮਾਰਚ | ਜੈਤੋ ਦੇ ਮੋਰਚੇ ਦਾ ਚੌਥਾ ਸ਼ਹੀਦੀ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ। (੨੭-੩-੧੯੨੪) |
| ੨੯ ਮਾਰਚ | (ੳ) ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਜੋਤੀ-ਜੋਤਿ ਸਮਾਏ। (੨੯-੩-੧੫੫੨) |
| | (ਅ) 'ਅਕਾਲੀ ਦਲ' ਦਾ ਨਾਮ 'ਸ਼੍ਰੋਮਣੀ ਅਕਾਲੀ ਦਲ' ਰੱਖਿਆ ਗਿਆ। (੨੯-੩-੧੯੨੨) |
| ੩੦ ਮਾਰਚ | ਸਿੱਖਾਂ ਨੇ ਕਿਲ੍ਹਾ ਰਾਮ ਰੌਣੀ (ਅੰਮ੍ਰਿਤਸਰ) ਦੀ ਨੀਂਹ ਰੱਖੀ। (੩੦-੩-੧੭੪੭) |
| ੩੧ ਮਾਰਚ | (ੳ) ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ ਹੋਇਆ। (੩੧-੩-੧੫੦੪) |
| | (ਅ) ਚੀਫ਼ ਖਾਲਸਾ ਦੀਵਾਨ ਨੇ ਵਾਇਸਰਾਏ ਨੂੰ ਇਕ ਮੈਮੋਰੰਡਮ ਰਾਹੀਂ ਸਿੱਖਾਂ ਨੂੰ ਵੱਖ-ਵੱਖ ਕੌਂਸਲਾਂ ਤੇ ਸੇਵਾਵਾਂ ਵਿਚ ਪ੍ਰਤੀਨਿਧਤਾ ਦੇਣ ਦੀ ਮੰਗ ਕੀਤੀ। (੩੧-੩-੧੯੧੧) |
| ੨ ਅਪ੍ਰੈਲ | ਭਾਈ ਪ੍ਰਿਥੀਪਾਲ ਸਿੰਘ, ਜਿਸਨੂੰ ਗੁਰੂ ਕਾ ਬਾਗ ਮੋਰਚੇ ਦੌਰਾਨ ਪੁਲਿਸ ਨੇ ਬੁਰੀ ਤਰ੍ਹਾਂ ਕੁੱਟਿਆ ਸੀ, ਗੁਰੂ ਰਾਮਦਾਸ ਹਸਪਤਾਲ ਵਿਖੇ ਦਮ ਤੋੜ ਗਿਆ। (੨-੪-੧੯੨੪) |
| ੪ ਅਪ੍ਰੈਲ | (ੳ) ਸਿੱਖਾਂ ਦਾ ਇੱਕ ਜਥਾ ਸਿਰਾਂ 'ਤੇ ਕਾਲੀਆਂ ਦਸਤਾਰਾਂ ਸਜਾ ਕੇ ਨਨਕਾਣਾ ਸਾਹਿਬ ਪੁੱਜਾ ਅਤੇ ਅਕਾਲੀ ਦਲ ਦੀ ਭਰਤੀ ਸ਼ੁਰੂ ਕੀਤੀ। (੪-੪-੧੯੨੧) |
| | (ਅ) ਅਕਾਲੀ ਦਲ ਦੇ ਸ਼ਾਂਤਮਈ 'ਰਸਤਾ ਰੋਕੋ' ਅੰਦੋਲਨ ਵਿਚ ਪੁਲਿਸ ਹੱਥੋਂ ਚੌਵੀ |

ਸਿੱਖ ਸ਼ਹੀਦ ਹੋਏ। (੪-੪-੧੯੮੩)

ੴ ਅਪ੍ਰੈਲ

| | |
|---|---|
| | ਸਿੱਖ ਸ਼ਹੀਦ ਹੋਏ। (੪-੪-੧੯੮੩) |
| ੫ ਅਪ੍ਰੈਲ | ਸਿੱਖਾਂ ਨੇ ੨੧ ਫਰਵਰੀ ਦੇ ਦਿਨ ਨੂੰ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਮਨਾਉਣ ਦਾ ਫੈਸਲਾ ਕੀਤਾ। (੫-੪-੧੯੨੧) |
| ੬ ਅਪ੍ਰੈਲ | ਪੰਜਾਬ ਸਰਕਾਰ ਨੇ ਅੰਮ੍ਰਿਤਸਰ ਜ਼ਿਲ੍ਹੇ ਵਿਚ 'ਪੰਜਾਬੀ ਸੂਬਾ' ਨਾਅਰੇ 'ਤੇ ਪਾਬੰਦੀ ਲਗਾ ਦਿੱਤੀ। (੬-੪-੧੯੫੫) |
| ੧੨ ਅਪ੍ਰੈਲ | (ੳ) ਜੈਤੋ ਦੇ ਮੋਰਚੇ ਲਈ ਪੰਜਵਾਂ ਸ਼ਹੀਦੀ ਜਥਾ ਰਵਾਨਾ ਹੋਇਆ। (੧੨-੪-੧੯੨੪)<br>(ਅ) ਮਾਸਟਰ ਤਾਰਾ ਸਿੰਘ ਤੇ ਪੰਡਤ ਨਹਿਰੂ ਦੀ ਇਕ ਮੀਟਿੰਗ ਵਿਚ ਸਰਕਾਰ ਵੱਲੋਂ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲ ਨਾ ਦੇਣ ਦੀ ਸੰਧੀ ਹੋਈ। (੧੨-੪-੧੯੫੯) |
| ੧੩ ਅਪ੍ਰੈਲ | (ੳ) ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਵਿਖੇ ਸਰੋਵਰ ਦੀ ਖੁਦਵਾਈ ਸ਼ੁਰੂ ਕਰਵਾਈ। (੧੩-੪-੧੫੯੦)<br>(ਅ) ਜ਼ਲ੍ਹਿਆਂ ਵਾਲਾ ਬਾਗ 'ਚ ਅੰਗਰੇਜ਼ੀ ਫ਼ੌਜ ਨੇ ਸੈਂਕੜੇ ਲੋਕ ਗੋਲੀਆਂ ਨਾਲ ਸ਼ਹੀਦ ਕਰ ਦਿੱਤੇ। (੧੩-੪-੧੯੧੯)<br>(ੲ) 'ਪੰਜਾਬੀ ਭਾਸ਼ਾ' ਪੰਜਾਬ ਵਿਚ ਸਕੱਤਰੇਤ ਪੱਧਰ 'ਤੇ ਦਫ਼ਤਰੀ ਭਾਸ਼ਾ ਵਜੋਂ ਲਾਗੂ ਹੋਈ। (੧੩-੪-੧੯੬੮)<br>(ਸ) ਸੰਤ ਹਰਚੰਦ ਸਿੰਘ ਲੌਂਗੋਵਾਲ ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਬਣੇ। (੧੩-੪-੧੯੭੬) |
| ੧੪ ਅਪ੍ਰੈਲ | (ੳ) ਪੰਜਾਬ ਵਿਚ ਸਿਵਲ-ਨਾ-ਫੁਰਮਾਨੀ ਲਹਿਰ ਸ਼ੁਰੂ ਹੋਈ। (੧੪-੪-੧੯੩੦)<br>(ਅ) ਭਾਰਤ ਸਰਕਾਰ ਨੇ ਜੋਧਪੁਰ ਕੈਦੀਆਂ ਦੀ ਮੁਲਾਕਾਤ 'ਤੇ ਪਾਬੰਦੀ ਲਗਾਈ। (੧੪-੪-੧੯੮੬) |

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

***ਜਲੌ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।***

**ਗੁਰਬਾਣੀ ਵਿਚਾਰ:**

# ਚੇਤਿ ਗੋਵਿੰਦੁ ਅਰਾਧੀਐ...

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥*

ਚੇਤ ਵਿਚ (ਬਸੰਤ ਰੁੱਤ ਆਉਂਦੀ ਹੈ, ਹਰ ਪਾਸੇ ਖਿੜੀ ਫੁਲਵਾੜੀ ਮਨ ਨੂੰ ਆਨੰਦ ਦਿੰਦੀ ਹੈ, ਜੇ) ਪਰਮਾਤਮਾ ਨੂੰ ਸਿਮਰੀਏ (ਤਾਂ ਸਿਮਰਨ ਦੀ ਬਰਕਤਿ ਨਾਲ) ਬਹੁਤ ਆਤਮਿਕ ਆਨੰਦ ਹੋ ਸਕਦਾ ਹੈ। ਪਰ ਜੀਭ ਨਾਲ ਪਰਮਾਤਮਾ ਦਾ ਨਾਮ ਜਪਣ ਦੀ ਦਾਤ ਸੰਤ-ਜਨਾਂ ਨੂੰ ਮਿਲ ਕੇ ਹੀ ਪ੍ਰਾਪਤ ਹੁੰਦੀ ਹੈ ।

ਉਸੇ ਬੰਦੇ ਨੂੰ ਜਗਤ ਵਿਚ ਜੰਮਿਆ ਜਾਣੋ (ਉਸੇ ਦਾ ਜਨਮ ਸਫਲਾ ਸਮਝੋ) ਜਿਸ ਨੇ (ਸਿਮਰਨ ਦੀ ਸਹਾਇਤਾ ਨਾਲ) ਪਰਮਾਤਮਾ ਦਾ ਮਿਲਾਪ ਹਾਸਲ ਕਰ ਲਿਆ (ਕਿਉਂਕਿ) ਪਰਮਾਤਮਾ ਦੀ ਯਾਦ ਤੋਂ ਬਿਨਾਂ ਇਕ ਛਿਨ-ਮਾਤਰ ਸਮਾਂ ਗੁਜ਼ਾਰਿਆਂ ਭੀ ਜ਼ਿੰਦਗੀ ਵਿਅਰਥ ਬੀਤਦੀ ਜਾਣੋ।

ਜਿਹੜਾ ਪ੍ਰਭੂ ਪਾਣੀ ਵਿਚ, ਧਰਤੀ ਵਿਚ, ਅਕਾਸ਼ ਵਿਚ, ਜੰਗਲਾਂ ਵਿਚ, ਹਰ ਥਾਂ ਵਿਆਪਕ ਹੈ, ਜੇ ਐਸਾ ਪ੍ਰਭੂ ਕਿਸੇ ਮਨੁੱਖ ਦੇ ਹਿਰਦੇ ਵਿਚ ਨਾ ਵਸੇ, ਤਾਂ ਉਸ ਮਨੁੱਖ ਦਾ (ਮਾਨਸਿਕ) ਦੁੱਖ ਬਿਆਨ ਨਹੀਂ ਹੋ ਸਕਦਾ।

(ਪਰ) ਜਿਨ੍ਹਾਂ ਬੰਦਿਆਂ ਨੇ ਉਸ (ਸਰਬ-ਵਿਆਪਕ) ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ, ਉਨ੍ਹਾਂ ਦਾ ਭਾਗ ਜਾਗ ਪੈਂਦਾ ਹੈ ।

ਨਾਨਕ ਦਾ ਮਨ ਭੀ ਹਰੀ ਦੇ ਦੀਦਾਰ ਨੂੰ ਤਾਂਘਦਾ ਹੈ, ਨਾਨਕ ਦੇ ਮਨ ਵਿਚ ਹਰੀ ਦਰਸ਼ਨ ਦੀ ਪਿਆਸ ਹੈ। ਜਿਹੜਾ ਮਨੁੱਖ ਮੈਨੂੰ ਹਰੀ ਦਾ ਮਿਲਾਪ ਕਰਾ ਦੇਵੇ, ਮੈਂ ਉਸ ਦੀ ਚਰਨੀਂ ਲੱਗਾਂਗਾ ॥੨॥

■

***ਸੰਪਾਦਕੀ...***

# ਹੋਲਾ-ਮੁਹੱਲਾ: ਬੀਰ-ਰਸ ਦਾ ਪ੍ਰਤੀਕ

ਮਨੁੱਖ ਇੱਕ ਸਮਾਜਿਕ ਪ੍ਰਾਣੀ ਹੈ ਤੇ ਉਹ ਸਮਾਜ ਵਿੱਚ ਹੀ ਸੁਖੀ ਰਹਿ ਸਕਦਾ ਹੈ। ਸਮਾਜ ਵਿੱਚ ਰਹਿੰਦਿਆਂ ਮਨੁੱਖ ਜਿੱਥੇ ਆਲੇ-ਦੁਆਲੇ ਦੇ ਪ੍ਰਭਾਵ ਨੂੰ ਕਬੂਲਦਿਆਂ, ਉਸ ਅਨੁਸਾਰ ਆਪਣੇ ਖੁਸ਼ੀ-ਗਮੀ ਦੇ ਸਮਾਗਮ ਕਰਦਾ ਹੈ ਜਾਂ ਉਨ੍ਹਾਂ ਵਿੱਚ ਭਾਗ ਲੈਂਦਾ ਹੈ, ਉੱਥੇ ਉਹ ਕੁਝ ਤਿਉਹਾਰ ਵੀ ਮਨਾਉਂਦਾ ਹੈ। ਕੁਝ ਤਿਉਹਾਰ ਧਾਰਮਕ ਹਨ ਤੇ ਕੁਝ ਮੌਸਮੀ। ਜਦੋਂ ਖੇਤਰੀ ਲੋਕ ਇਨ੍ਹਾਂ ਤਿਉਹਾਰਾਂ ਨੂੰ ਇੱਕ ਸਥਾਨ 'ਤੇ ਇਕੱਠੇ ਹੋ ਕੇ ਮਨਾਉਂਦੇ ਹਨ ਤਾਂ ਇਹ ਇੱਕ ਥਾਂ ਇਕੱਠੇ ਰਹਿਣ ਵਾਲੇ ਲੋਕਾਂ ਵਿਚ ਆਪਸੀ ਭਾਈਚਾਰਕ ਸਾਂਝ ਤੇ ਪਿਆਰ ਪੈਦਾ ਕਰਦੇ ਹਨ। ਇਸੇ ਤਰ੍ਹਾਂ ਹੋਲੀ ਦਾ ਤਿਉਹਾਰ ਹੈ।

ਹੋਲੀ ਦਾ ਤਿਉਹਾਰ ਪੂਰੇ ਭਾਰਤ ਵਿੱਚ ਪੁਰਾਤਨ ਸਮੇਂ ਤੋਂ ਮਨਾਇਆ ਜਾਂਦਾ ਹੈ। ਵਿਸ਼ੇਸ਼ ਤੌਰ 'ਤੇ ਇਹ ਹਿੰਦੂ ਧਰਮ ਦਾ ਤਿਉਹਾਰ ਹੈ ਤੇ ਉਹ ਇਸ ਨੂੰ ਕਈ ਦਿਨਾਂ ਤਕ ਮਨਾਉਂਦੇ ਹਨ। ਇਸ ਤਿਉਹਾਰ ਨੂੰ ਖਾਸ ਕਰਕੇ (ਭਗਤ ਪ੍ਰਹਿਲਾਦ ਤੇ ਹਰਨਾਖਸ਼) ਨਾਲ ਜੋੜਿਆ ਜਾਂਦਾ ਹੈ। ਪਰ ਆਮ ਕਰਕੇ ਇਹ ਦੋ ਰੁੱਤਾਂ (ਸਰਦ ਤੇ ਗਰਮੀ) ਦੇ ਸੁਮੇਲ ਦਾ ਵੀ ਪ੍ਰਤੀਕ ਹੈ, ਜੋ ਕਿ ਚੇਤ ਮਹੀਨੇ ਵਿੱਚ 'ਚੇਤ ਵਦੀ ੧' ਨੂੰ ਮਨਾਇਆ ਜਾਂਦਾ ਹੈ। ਜਦੋਂ ਸਰਦ ਰੁੱਤ ਦੇ ਜਾਣ ਤੋਂ ਬਾਅਦ ਗਰਮੀ ਦੀ ਸ਼ੁਰੂਆਤ ਹੋਣ ਲਗਦੀ ਹੈ ਤੇ ਮਨੁੱਖ ਠੰਢ ਤੋਂ ਬਾਅਦ ਚੰਗੀਆਂ ਧੁੱਪਾਂ ਦਾ ਆਨੰਦ ਮਾਣਦਾ ਹੋਇਆ ਸੁਖ-ਆਰਾਮ ਮਹਿਸੂਸ ਕਰਦਾ ਹੈ। ਧਾਰਮਿਕ ਇਤਿਹਾਸ ਵਿੱਚ ਲੋਕ ਮਾਨਤਾਵਾਂ ਅਨੁਸਾਰ ਭਗਤ ਪ੍ਰਹਿਲਾਦ ਜੀ ਪ੍ਰਭੂ ਭਗਤ ਸਨ ਤੇ ਉਹ ਰਾਮ ਨਾਮ ਜਪਦੇ ਸਨ। ਦੂਜੇ ਪਾਸੇ ਉਨ੍ਹਾਂ ਦਾ ਪਿਤਾ ਹਰਨਾਖਸ਼ ਨਾਸਤਕ ਤੇ ਹੰਕਾਰੀ ਬਿਰਤੀ ਦਾ ਮਾਲਕ ਸੀ ਤੇ ਆਪਣੀ ਪਰਜਾ ਨੂੰ ਪ੍ਰਭੂ ਦਾ ਨਾਮ ਲੈਣ ਤੋਂ ਰੋਕ ਕੇ ਆਪਣਾ ਨਾਮ ਜਪਾਉਂਦਾ ਸੀ। ਭਗਤ ਪ੍ਰਹਿਲਾਦ ਨੇ ਪ੍ਰਭੂ ਪ੍ਰਮਾਤਮਾ ਦਾ ਨਾਮ ਜਪਣਾ ਸ਼ੁਰੂ ਕੀਤਾ, ਜਦੋਂ ਉਸ ਦੇ ਪਿਤਾ ਨੂੰ ਪਤਾ ਲੱਗਿਆ ਕਿ ਉਸ ਦਾ ਆਪਣਾ ਪੁੱਤਰ ਹੀ ਉਸ ਦੇ ਕਹਿਣੇ ਵਿੱਚ ਨਹੀਂ ਹੈ। ਉਹ ਹਰਨਾਖਸ਼ ਦਾ ਨਾਮ ਜਪਣ ਦੀ ਬਜਾਇ ਰਾਮ ਨਾਮ ਜਪ ਰਿਹਾ ਹੈ, ਤਾਂ ਉਸ ਨੇ ਭਗਤ ਪ੍ਰਹਿਲਾਦ ਨੂੰ ਜਾਨੋਂ ਮਾਰਨ ਦੇ ਹੁਕਮ ਦੇ ਦਿੱਤੇ। ਇਸ ਕੰਮ ਨੂੰ ਸਿਰੇ ਚਾੜ੍ਹਨ (ਭਾਵ ਪ੍ਰਹਿਲਾਦ ਨੂੰ ਮਾਰਨ) ਲਈ ਹਰਨਾਖਸ਼ ਦੀ ਭੈਣ ਹੋਲਿਕਾ ਨੇ ਵੀ ਸਾਥ ਦਿੱਤਾ। ਪਰ *'ਜਿਸ ਕਉ ਰਾਖੈ ਸਿਰਜਨਹਾਰੁ॥ ਝਖ ਮਾਰਉ ਸਗਲ ਸੰਸਾਰੁ॥'* ਦੇ ਵਾਕ ਅਨੁਸਾਰ ਪ੍ਰਭੂ ਪ੍ਰਮਾਤਮਾ ਜਿਸ ਦੀ ਆਪ ਰੱਖਿਆ ਕਰਦਾ ਹੈ, ਭਾਵੇਂ ਸਾਰਾ ਸੰਸਾਰ ਉਸ ਦਾ ਨੁਕਸਾਨ ਕਰਨਾ ਚਾਹੇ ਤਾਂ ਵੀ ਕੁਝ ਨਹੀਂ ਕਰ ਸਕਦਾ। ਇਸੇ ਤਰ੍ਹਾਂ ਭਗਤ ਪ੍ਰਹਿਲਾਦ ਨੂੰ ਕੋਈ ਸ਼ੈਅ ਮਾਰ ਨਾ ਸਕੀ, ਕਿਉਂਕਿ ਅਕਾਲ ਪੁਰਖ ਨੇ ਆਪ ਉਸ ਦੀ ਰੱਖਿਆ ਕੀਤੀ ਸੀ। ਪ੍ਰਹਿਲਾਦ ਦਾ ਬਚਣਾ ਤੇ ਹਰਨਾਖਸ਼ ਦਾ ਸੰਘਾਰ ਹੋਣਾ ਬਦੀ ਉਪਰ ਨੇਕੀ ਦੀ ਜਿੱਤ ਸੀ। ਇਸੇ ਯਾਦ ਵਿੱਚ 'ਹੋਲੀ' ਦਾ ਤਿਉਹਾਰ ਮਨਾਇਆ ਜਾਣ ਲੱਗਾ। ਪਹਿਲਾਂ ਇਕੱਠੇ ਹੋ ਕੇ ਨੱਚ-ਟੱਪ ਕੇ ਸੁਆਹ ਆਦਿਕ ਉਡਾਈ ਜਾਂਦੀ ਸੀ ਪਰ ਸਮੇਂ ਦੇ ਫੇਰ ਨਾਲ ਇਸ ਵਿੱਚ ਕੱਚੇ ਰੰਗਾਂ ਆਦਿਕ ਨੂੰ ਸ਼ਾਮਲ ਕਰ ਲਿਆ ਗਿਆ ਤੇ ਇਨ੍ਹਾਂ ਨੂੰ ਇੱਕ ਦੂਜੇ ਉਪਰ ਸੁੱਟ ਕੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਜਾਣ ਲੱਗਾ। ਪਰ ਅੱਜ-ਕੱਲ੍ਹ ਕੁਝ ਸ਼ਰਾਰਤੀ ਅਨਸਰਾਂ ਵੱਲੋਂ ਹਾਨੀਕਾਰਕ ਰਸਾਇਣਕ ਰੰਗਾਂ ਦੀ ਵਰਤੋਂ ਕੀਤੀ ਜਾਣ ਲੱਗੀ ਹੈ, ਜੋ ਕਈ ਤਰ੍ਹਾਂ ਦੇ ਨੁਕਸਾਨ ਵੀ ਕਰ ਜਾਂਦੇ ਹਨ। ਇੰਨਾਂ ਹੀ ਬਸ ਨਹੀਂ ਕੁਝ ਗ਼ਲਤ ਬਿਰਤੀ ਵਾਲੇ ਲੋਕ ਰਾਹ ਜਾਂਦੇ ਰਾਹੀਆਂ ਉਪਰ ਮਿੱਟੀ, ਚਿੱਕੜ ਆਦਿਕ ਵੀ ਸੁੱਟ ਦਿੰਦੇ ਹਨ ਜਾਂ ਟੋਲੀਆਂ ਬਣਾ ਕੇ ਸ਼ਰ੍ਹੇਆਮ ਬਾਜ਼ਾਰਾਂ ਵਿੱਚ ਹੁੱਲੜਬਾਜ਼ੀ

ਕਰਦੇ ਵੇਖੇ ਜਾਂਦੇ ਹਨ। ਜਿਸ ਨਾਲ ਜਨ ਸਾਧਾਰਨ ਲੋਕਾਂ ਨੂੰ ਪ੍ਰੇਸ਼ਾਨੀ ਵੀ ਹੁੰਦੀ ਹੈ ਤੇ ਕਈ ਬਾਰ ਅਜਿਹੇ ਕਾਰਨਾਂ ਕਰਕੇ ਲੜਾਈ ਝਗੜਿਆਂ ਤਕ ਵੀ ਨੌਬਤ ਆ ਜਾਂਦੀ ਹੈ।

ਸਿੱਖ ਧਰਮ ਵਿੱਚ ਹੋਲੀ ਦੇ ਸਮਾਨਾਂਤਰ 'ਹੋਲਾ-ਮੁਹੱਲਾ' ਤਿਉਹਾਰ ਦੇ ਰੂਪ ਵਿੱਚ ਵਿਲੱਖਣ ਢੰਗ ਨਾਲ ਮਨਾਇਆ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਲੋਕਾਂ ਨੂੰ ਹੋਲੀ ਦੇ ਤਿਉਹਾਰ ਨੂੰ ਅਜਿਹੇ ਢੰਗ ਨਾਲ ਮਨਾਉਂਦਿਆ ਵੇਖਿਆ, ਤਾਂ ਉਨ੍ਹਾਂ ਨੇ ਆਪਣੇ ਖ਼ਾਲਸੇ ਨੂੰ ਹੋਲੀ ਦੀ ਥਾਂ ਹੋਲਾ-ਮੁਹੱਲਾ ਦੇ ਰੂਪ ਵਿੱਚ ਸ਼ਸ਼ਤਰਬੱਧ ਹੋ ਕੇ ਮਨਾਉਣ ਦਾ ਹੁਕਮ ਦਿੱਤਾ। ਆਪ ਜੀ ਨੇ ਪ੍ਰੰਪਰਾਗਤ ਰੀਤ ਤੋਂ ਹਟ ਕੇ ਇਸ ਤਿਉਹਾਰ ਨੂੰ ਯੁੱਧ ਪ੍ਰਕ੍ਰਿਆ ਨਾਲ ਜੋੜਿਆ।

ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ 'ਤੇ ਕਿਲ੍ਹਾ ਹੋਲਗੜ੍ਹ ਵਿਖੇ ਸੰਮਤ ੧੭੫੭ ਬਿ. ਨੂੰ ਪਹਿਲੀ ਵਾਰ ਸ੍ਰੀ ਦਸਮੇਸ਼ ਜੀ ਨੇ ਆਪਣੀ ਦੇਖ-ਰੇਖ ਹੇਠ ਹੋਲੇ-ਮੁਹੱਲੇ ਦਾ ਆਰੰਭ ਕੀਤਾ। ਇਸ ਪ੍ਰਥਾਇ ਕਵੀ ਭਾਈ ਸੁਮੇਰ ਸਿੰਘ ਲਿਖਦੇ ਹਨ *'ਔਰਨ ਕੀ ਹੋਲੀ ਮਮ ਹੋਲਾ॥ ਕਹਯੋ ਕ੍ਰਿਪਾਨਿਧ ਬਚਨ ਅਮੋਲਾ॥'* ਸੋ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਸ਼ਸ਼ਤਰ ਦੇ ਕੇ ਅਤੇ ਵੱਖ-ਵੱਖ ਰੰਗਾਂ ਦੀਆਂ ਵਰਦੀਆਂ ਪਹਿਨਾ ਕੇ ਦੋ ਜਥਿਆਂ ਦੇ ਰੂਪ ਵਿੱਚ ਵੰਡ ਦਿੱਤਾ। ਇਨ੍ਹਾਂ ਦੋਵੇਂ ਜਥਿਆਂ ਦਾ ਆਪਸ ਵਿੱਚ ਮੁਕਾਬਲਾ ਕਰਵਾਇਆ। ਇੱਕ ਨੇ ਹੱਲਾ ਕੀਤਾ ਤੇ ਦੂਜੇ ਨੇ ਆਪਣੇ ਬਚਾਅ ਹਿੱਤ ਜੰਗੀ ਜੌਹਰ ਦਿਖਾਏ। ਇਸ ਪਿੱਛੇ ਗੁਰੂ ਸਾਹਿਬ ਦਾ ਮਨੋਰਥ ਸਿੱਖਾਂ ਨੂੰ ਸੈਨਿਕਾਂ ਦੇ ਰੂਪ ਵਿੱਚ ਬਨਾਉਟੀ ਯੁੱਧ ਕਰਵਾ ਕੇ ਜੰਗੀ ਅਭਿਆਸ ਕਰਵਾਉਣਾ ਸੀ। ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ-ਮੁਹੱਲਾ ਸਿੱਖ ਜਗਤ ਵਿੱਚ ਵਿਸ਼ੇਸ਼ ਕਰਕੇ ਬੀਰ-ਰਸੀ ਤਿਉਹਾਰ ਬਣ ਗਿਆ ਹੈ। ਇਸ ਲਈ ਅੱਜ ਵੀ ਇਸ ਮੌਕੇ 'ਤੇ ਦੇਸ਼-ਵਿਦੇਸ਼ ਦੇ ਕੋਨੇ-ਕੋਨੇ ਵਿੱਚੋਂ ਲੱਖਾਂ ਦੀ ਗਿਣਤੀ ਵਿੱਚ ਸਿੱਖ ਸੰਗਤ ਇਸ ਨਜ਼ਾਰੇ ਨੂੰ ਵੇਖਣ ਅਤੇ ਵਿਸ਼ੇਸ਼ ਨਗਰ ਕੀਰਤਨ ਦੇ ਦਰਸ਼ਨ-ਦੀਦਾਰੇ ਕਰਨ ਲਈ ਹੁੰਮ-ਹੁੰਮਾ ਕੇ ਪਹੁੰਚਦੀ ਹੈ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸਮੁੱਚਾ ਸਿੱਖ ਜਗਤ ਇਕੱਠਾ ਹੁੰਦਾ ਹੈ, ਖਾਸ ਕਰਕੇ ਨਿਹੰਗ ਸਿੰਘ ਫ਼ੌਜਾਂ ਵਿਸ਼ੇਸ਼ ਤਰ੍ਹਾਂ ਦੇ ਸ਼ਸਤਰ/ਬਸਤਰ ਆਦਿਕ ਲੈ ਕੇ ਇਸ ਸ਼ੁੱਭ ਅਵਸਰ 'ਤੇ ਇਕੱਤਰ ਹੁੰਦੀਆਂ ਹਨ। ਨਿਹੰਗ ਸਿੰਘ ਫ਼ੌਜਾਂ ਆਪਣੇ ਸ਼ਸ਼ਤਰਾਂ ਨਾਲ ਸੱਜ-ਧੱਜ ਕੇ ਨਗਾਰਿਆਂ ਉਪਰ ਚੋਟਾਂ ਲਾਉਂਦੀਆਂ ਪੂਰੇ ਜਾਹੋ-ਜਲਾਲ ਨਾਲ ਮੁਹੱਲਾ ਕੱਢਦੀਆਂ ਹਨ। ਇਸ ਸਮੇਂ ਸ਼ਸਤਰਾਂ ਨਾਲ ਬੀਰ-ਰਸੀ ਕਰਤੱਬ ਦਿਖਾਉਣੇ, ਗੱਤਕਾ ਖੇਡਣਾ, ਘੋੜਿਆਂ ਤੇ ਊਠਾਂ ਆਦਿ ਦੀਆਂ ਦੌੜਾਂ ਵਿਸ਼ੇਸ਼ ਖਿੱਚ ਦਾ ਕੇਂਦਰ ਹੁੰਦੀਆਂ ਹਨ। ਨਿਹੰਗ ਸਿੰਘਾਂ ਦੇ ਸ਼ਸਤਰਾਂ ਤੇ ਬਸਤਰਾਂ ਪ੍ਰਥਾਇ ਕਵਿ ਨਿਹਾਲ ਸਿੰਘ ਲਿਖਦੇ ਹਨ-

*ਬਰਛਾ ਢਾਲ ਕਟਾਰਾ ਤੇਗਾ ਕੜਛਾ ਦੇਗਾ ਗੋਲਾ ਹੈ,*
*ਛਕਾ ਪ੍ਰਸਾਦ ਸਜਾ ਦਸਤਾਰਾ ਅਰੁ ਕਰਦੌਨਾ ਟੋਲਾ ਹੈ,*
*ਸੁਭ ਟਸੁ ਚਾਲਾ ਅਰੁ ਲਖਬਾਹਾ ਕਲਗਾ ਸਿੰਘ ਸੁਚੋਲਾ ਹੈ,*
*ਅਪਰ ਮੁਛਹਿਰਾ ਦਾੜ੍ਹਾ ਜੈਸੇ ਤੈਸੇ ਬੋਲਾ ਹੋਲਾ ਹੈ॥*

ਇਹ ਤਿਉਹਾਰ ਭਾਰਤ ਵਿੱਚ ਜਿੱਥੇ ਬਦੀ ਉਪਰ ਨੇਕੀ ਦੀ ਜਿੱਤ ਦੇ ਜਸ਼ਨ ਵਜੋਂ ਮਨਾਇਆ ਜਾਂਦਾ ਹੈ, ਉੱਥੇ ਸਿੱਖ ਜਗਤ ਇਸ ਨੂੰ ਸਿੱਖ ਸੂਮਰਗਤੀ ਦੇ ਪ੍ਰਤੀਕ ਵਜੋਂ ਮਹਾਨ ਤਿਉਹਾਰ ਦੇ ਰੂਪ ਵਿੱਚ ਮਨਾਕੇ ਆਪਣੇ ਬੀਰ-ਰਸੀ ਵਿਰਸੇ ਨਾਲ ਜੁੜਨ ਦਾ ਜਤਨ ਕਰਦਾ ਹੈ।

■

# ਖ਼ਾਲਸਈ ਬੀਰ-ਰਸ ਦੀਆਂ ਵਿਸ਼ੇਸ਼ਤਾਈਆਂ

***-ਪ੍ਰੋ. ਸਰਦੂਲ ਸਿੰਘ ਜੀ ਗਿਆਨੀ***

ਕੁਝ ਸਮਾਂ ਗੁਜ਼ਰਿਆ, ਕਈ ਜ਼ਿੰਮੇਵਾਰ ਪੁਰਖਾਂ ਨੇ ਇਹ ਕਹਿਣਾ ਅਰ ਲਿਖਣਾ ਸ਼ੁਰੂ ਕਰ ਦਿੱਤਾ ਕਿ ਅਜੋਕੇ ਸਮੇਂ ਵਿਚ ਬੀਰ-ਰਸ ਦੀ ਅਵਸ਼ੱਕਤਾ ਨਹੀਂ ਰਹੀ ਕਿਉਂਕਿ ਵਿਗਿਆਨਕ ਕਾਢਾਂ ਅਰ ਪਰਸਪਰ ਸਦਭਾਵਨਾਵਾਂ ਨੇ ਸਰੀਰਕ ਅਤੇ ਸ਼ਸਤਰਾਂ ਦੀ ਸ਼ਕਤੀ ਨੂੰ ਅਧੋਗਤੀ ਵਿਚ ਪਹੁੰਚਾ ਦਿੱਤਾ ਹੈ। ਹੁਣ ਤਾਂ ਸਾਰੀ ਦੁਨੀਆਂ ਅਮਨ-ਅਮਨ ਕੂਕ ਰਹੀ ਹੈ। ਸੂਰਮਿਆਂ ਦੀ ਖਾਸ ਕੀ ਲੋੜ ਹੈ। ਇਸ ਲਈ ਬੀਰ-ਪੂਜਾ (Hero-Worship) ਛੱਡੋ ਤੇ ਜਨਤਾ-ਪੂਜਾ (Mass-Worship) ਕਰੋ ਪਰ ਫਿਰ ਜਲਦੀ ਹੀ ਸਾਡਿਆਂ ਮਹਾਨ ਨੇਤਾਵਾਂ ਨੇ ਤਲਖ ਤਜਰਬੇ ਪਿਛੋਂ ਉਸ ਉਕਤ ਨੂੰ ਹੋਰ ਹੀ ਰੰਗ ਦਿੱਤਾ ਕਿ ਸ਼ਾਂਤੀ, ਅਮਨ, ਨਿਆਂ ਅਤੇ ਪ੍ਰੇਮ ਦੀ ਬਾਦਸ਼ਾਹਤ ਕਾਇਮ ਰੱਖਣ ਲਈ ਤਾਕਤ, ਜ਼ੋਰ, ਬਾਹੂ-ਬਲ ਅਤੇ ਸ਼ਸਤਰਾਂ ਨਾਲ ਸਜੀਆਂ ਤਿਆਰ-ਬਰ-ਤਿਆਰ ਫੌਜਾਂ ਦੀ ਹਰ ਸਮੇਂ ਲੋੜ ਹੈ। ਇਸ ਵਿਚ ਕੋਈ ਸੰਦੇਹ ਵੀ ਨਹੀਂ, ਅਸੀਂ ਸੁਣ ਰਹੇ ਹਾਂ, ਪੜ੍ਹ ਰਹੇ ਹਾਂ ਕਿ ਲੜਾਈਆਂ ਦੇ ਵਿਰੁੱਧ ਇਕ ਸਰਬ-ਲੌਕਿਕ ਜ਼ਬਰਦਸਤ ਆਵਾਜ਼ ਉਠਣ ਤੇ ਫਿਰ ਵੀ ਐਟਮ, ਹਾਈਡਰੋਜਨ ਤੇ ਹੋਰ ਸਰਬ-ਨਾਸ਼ਕ ਬੰਬਾਂ ਦੀ ਰਫਤਾਰ ਵੱਧਦੀ ਜਾ ਰਹੀ ਹੈ। ਇਸ ਲਈ ਸਾਨੂੰ ਵੀ ਵੀਚਾਰਨ ਦੀ ਲੋੜ ਹੈ ਕਿ ਬੀਰ-ਰਸ ਕੀ ਹੁੰਦਾ ਹੈ ਅਤੇ ਉਸ ਦੀਆਂ ਵਿਸ਼ੇਸ਼ਤਾਈਆਂ ਕੀ ਹਨ?

ਸੰਸਕ੍ਰਿਤ ਵਿਚ ਵਿਦਵਾਨਾਂ ਨੇ ਨੌਂ ਰਸ ਮੰਨੇ ਹਨ:-

੧. ਸ਼ਿੰਗਾਰ ਰਸ (ਇਸ਼ਕ), ੨. ਹਾਸ, ੩. ਕਰੁਣਾ (ਸ਼ੋਕ), ੪. ਬੀਰ, ੫. ਰੌਦਰ (ਕ੍ਰੋਧ), ੬. ਭਿਆਨਕ, ੭. ਬੀਭਤਸ (ਨਫਰਤ), ੮. ਅਦਭੁਤ, ੯. ਸ਼ਾਂਤ।

ਅਸੀਂ ਵੇਖ ਰਹੇ ਹਾਂ ਕਿ ਕੁਲ ਲੋਕਾਈ ਇਨ੍ਹਾਂ ਨੌਵਾਂ ਵਿਚੋਂ ਕਿਸੇ ਨਾ ਕਿਸੇ ਰਸ ਵਿਚ ਪ੍ਰਵਿਰਤ ਹੋ ਰਹੀ ਹੈ। ਕੁਝ ਰਸ ਤਾਂ ਇਸ ਪ੍ਰਾਣੀ ਦੇ ਵੈਰੀ ਹਨ ਅਰ ਕੁਝ ਸੱਜਣ। ਰੌਦਰ ਰਸ (ਕ੍ਰੋਧ) ਇਸ ਦਾ ਦੁਸ਼ਮਣ ਹੈ ਕਿਉਂਕਿ ਇਸ ਤੋਂ ਵੈਰ, ਕੀਨਾਂ, ਅਹੰਕਾਰ, ਗੁੱਸਾ, ਅਗਿਆਨ ਅਤੇ ਖੋਟੀ ਮਤਿ ਆਦਿਕ ਪ੍ਰਗਟ ਹੋ ਕੇ ਇਸ ਦੀ ਅਰੋਗਤਾ ਨੂੰ ਨਸ਼ਟ ਕਰ, ਆਤਮਾ ਨੂੰ ਭ੍ਰਿਸ਼ਟ ਕਰ ਦਿੰਦੇ ਹਨ। ਬੀਰ-ਰਸ ਇਨਸਾਨ ਦਾ ਮਿੱਤਰ ਹੈ। ਚਾਓ, ਉਤਸ਼ਾਹ, ਉਮਾਹ, ਖੇੜਾ, ਕੁਰਬਾਨੀ, ਆਪਾ ਵਾਰਨਾ, ਸ਼ਾਂਤਮਈ ਦੇ ਅਸੂਲਾਂ ਉਤੇ ਦ੍ਰਿੜ੍ਹਤਾ ਵਿਖਾਉਣੀ ਅਮਨ ਅਰ ਦੀਨ ਦੁਖੀ ਦੀ ਖਾਤਰ ਮੈਦਾਨਿ-ਜੰਗ ਵਿਚ ਜੂਝਨ ਆਦਿ ਇਸ ਦੇ ਅੰਗ ਹਨ। ਇਹ ਸ਼ਕਤੀਵਾਨ ਬਣਨ ਲਈ ਸਦਾ ਹੀ ਪ੍ਰੇਰਨਾ ਦਿੰਦਾ ਹੈ ਅਤੇ ਧਰਮੀਆਂ ਨੂੰ ਪਰਉਪਕਾਰ ਕਰਨ ਵਾਸਤੇ ਪੁਕਾਰ ਪੁਕਾਰ ਕੇ ਕਹਿੰਦਾ ਹੈ ਕਿ ਅਨਿਆ ਨੂੰ ਦੂਰ ਕਰਨ ਖਾਤਰ ਸਮੇਂ ਦੀ ਪਹਿਚਾਣ ਕਰੋ। ਜੇ ਸ਼ਾਂਤਮਈ ਦੀ ਲੋੜ ਹੈ ਤਾਂ ਜ਼ਾਲਮ ਅੱਗੇ ਝੁਕੋ, ਨਿਰਭੈ ਹੋ ਕੇ ਜਬਰ ਸਹਾਰੋ, ਧੀਰਜ ਅਰ ਸਹਿਣਸ਼ੀਲਤਾ ਦੇ ਅਸੂਲਾਂ ਉਤੇ ਅਹਿਲ ਰਹਿ ਕੇ ਨਿਰਦਈ ਦੇ ਦਿੱਤੇ ਅਸਹਿ ਕਸ਼ਟਾਂ ਨੂੰ ਖਿੜੇ ਮੱਥੇ ਸਹਾਰੋ। ਸੰਭਵ ਹੈ ਉਸ ਦਾ ਕਠੋਰ ਹਿਰਦਾ ਕਾਂਪ ਖਾ ਜਾਵੇ, ਦ੍ਰਵ ਜਾਏ ਤੇ ਪਰਸਪਰ ਵੀਚਾਰ ਜਾਂ ਸਦਭਾਵਨਾ ਨਾਲ ਉਸ ਅੰਦਰ ਦੈਵੀ ਗੁਣਾਂ ਦਾ ਪ੍ਰਕਾਸ਼ ਹੋ ਜਾਵੇ। ਕਦੀ ਚਾਰੇ ਬੰਨੇ ਕੋਈ ਵਾਹ ਨਾ ਚੱਲੇ, ਉਹ ਰਾਕਸ਼ ਸੁਰਾਹ ਉਤੇ ਨਾ ਆਵੇ ਅਰ ਸਮਾਂ ਆ ਬਣੇ ਤਾਂ ਫਿਰ ਟਾਕਰਾ ਕਰਕੇ ਉਸ ਨੂੰ ਅੱਤਿਆਚਾਰ ਕਰਨੋਂ ਰੋਕਣ ਲਈ ਪੂਰਾ-ਪੂਰਾ ਜ਼ੋਰ ਲਾ ਦੇਵੋ-

*ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬ-ਸ਼ਮਸ਼ੀਰਿ ਦਸਤ॥*

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਅਮਨ ਕਾਇਮ ਰੱਖਣ ਵਾਸਤੇ ਸਭ ਤੋਂ ਵਧੀਕ ਅਵਸ਼ੱਕਤਾ ਬੀਰ-ਰਸ ਦੀ ਹੈ। ਜੇ ਸਾਡੇ ਪਾਸ ਫੌਜਾਂ ਨਾ ਹੋਣ ਤਾਂ ਸਾਡੇ ਦੇਸ਼ ਦਾ ਕੀ ਬਣੇ। ਧੰਨਤਾ ਯੋਗ ਹਨ ਸਾਡੇ ਬਹਾਦਰ ਫੌਜੀ ਵੀਰ, ਜਿਨ੍ਹਾਂ ਦਾ ਅੰਗ-ਅੰਗ ਮੈਦਾਨਿ-ਜੰਗ ਵਿਚ ਉਚਿਆਂ ਵਲਵਲਿਆਂ ਅਰ ਸੁੱਚਿਆਂ ਜਜ਼ਬਿਆਂ ਨਾਲ ਛਲਕ ਰਿਹਾ ਹੁੰਦਾ ਹੈ। ਉਹ ਮਰਨ ਦੀ ਚਿੰਤਾ ਨਹੀਂ ਕਰਦੇ ਕਿਉਂਕਿ ਉਹ ਮੌਤ ਪਿੱਛੋਂ ਅਮਰ ਜੀਵਨ ਵੇਖਦੇ ਹਨ। ਉਹ ਮਰਦੇ ਨਹੀਂ, ਸਗੋਂ ਸਦ-ਜੀਂਵਦੇ ਹਨ। ਮਹਾਂਬਲੀ ਸੂਰਮਿਆਂ ਦੀਆਂ ਜੰਗਾਂ ਸਿਰ ਧੜਾਂ ਨਾਲ ਹੁੰਦੀਆਂ ਹਨ। ਉਹ ਪਿੱਛੇ ਹਟਿਆ ਨਹੀਂ ਕਰਦੇ, ਰਣ ਦੇਖ, ਸੂਰਮੇ ਚਿੱਤ ਉਲਾਸ ਸਨਮੁਖ ਹੋ ਕੇ ਲੜਦੇ ਹਨ:-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫)*

ਉਨ੍ਹਾਂ ਦੇ ਮਨ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਕਥਨ ਉਕਰਿਆ ਹੁੰਦਾ ਹੈ:-

*ਨਾ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰ ਅਪਨੀ ਜੀਤ ਕਰੋ॥*
*ਜਬ ਆਵ ਕੀ ਅਉਧ ਨਿਦਾਨ ਬਨੇ, ਅਤਿ ਹੀ ਰਣ ਮੈ ਤਬ ਜੂਝ ਮਰੋ॥*

ਬੀਰ-ਰਸ ਸਦਾ ਹੀ ਅਗਾਂਹ-ਵਧੂ ਹੁੰਦਾ ਹੈ, ਪਿਛਾਂਹ-ਖਿੱਚੂ ਨਹੀਂ। ਪਿਛੇ ਰਿਹਾ ਤਾਂ ਉਹ ਮਨੁੱਖ ਹੈ, ਜੋ ਸੱਚ ਅਤੇ ਨਿਆਉਂ ਦੀ ਖ਼ਾਤਰ ਮੁਕਾਬਲਾ ਕਰਨ ਸਮੇਂ ਨੱਠਣ-ਭੱਜਣ ਵਿਚ ਬਲੀ ਹੋਵੇ। ਹਮਲਾਵਰਾਂ ਤੋਂ ਦੇਸ਼ ਅਰ ਧਰਮ ਨੂੰ ਬਚਾਉਣ ਜੋਗ ਤਾਂ ਸਦਾ ਸੰਤ ਸਿਪਾਹੀ ਹੀ ਸਿੱਧ ਹੋਏ ਹਨ। ਕਿਸੇ ਨੇ ਸੋਹਣਾ ਕਿਹਾ ਕਿ:-

*"ਜਿਨ੍ਹਾਂ ਦੇ ਹੱਥ ਅਤਿਆਚਾਰੀਆਂ ਨੂੰ ਸਿੱਧਾ ਕਰਨ ਲਈ*
*ਉਤਸ਼ਾਹ ਨਾਲ ਸ਼ਸਤਰ ਫੜ ਸਕਦੇ ਹਨ, ਉਹ ਹੀ ਹਲੀਮੀ,*
*ਖੁਸ਼ਹਾਲੀ ਅਤੇ ਇਨਸਾਫ ਦੀ ਬਾਦਸ਼ਾਹਤ ਕਾਇਮ ਰੱਖ ਸਕਦੇ ਹਨ।"*

ਕਈਆਂ ਭਰਾਵਾਂ ਨੂੰ ਇਹ ਭੁਲੇਖਾ ਲੱਗ ਰਿਹਾ ਹੈ ਕਿ ਆਤਮਿਕ ਤਰੱਕੀ ਅਤੇ ਜੰਗ-ਯੁੱਧ ਪਰਸਪਰ ਵਿਰੋਧੀ ਹਨ। ਪਰ ਅਸਲ ਵਿਚ ਇਹ ਵਿਰੋਧੀ ਨਹੀਂ, ਸਗੋਂ ਇਕ ਦੂਜੇ ਦੇ ਸਹਾਇਕ ਹਨ। ਤਾਕਤ ਹੀ ਤਾਂ ਜੀਵਨ ਦੀ ਨਿਸ਼ਾਨੀ ਹੈ। ਆਦਿ ਤੋਂ ਹੀ ਸ਼ਸਤਰਧਾਰੀ ਸੂਰਮੇ ਨਿਮਾਣਿਆਂ, ਨਿਸਤਿਆਂ, ਮਜ਼ਲੂਮਾਂ, ਜਪੀਆਂ-ਤਪੀਆਂ ਅਰ ਅਹਿੰਸਾ ਪਰਮੋ ਧਰਮ ਵਾਲਿਆਂ ਦੀ ਰਖਵਾਲੀ ਕਰਦੇ ਅਤੇ ਜਾਨਾਂ ਬਚਾਉਂਦੇ ਆ ਰਹੇ ਹਨ। ਧਾਰਮਿਕ ਗ੍ਰੰਥਾਂ ਅਰ ਗੀਤਾ ਵਿਚ ਲਿਖਿਆ ਹੈ ਕਿ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਆਚਰਣ ਭ੍ਰਿਸ਼ਟ ਹੋ ਜਾਂਦੇ ਹਨ, ਰਾਕਸ਼-ਬਿਰਤੀ ਲੋਕ ਇਕ ਦੂਜੇ ਨੂੰ ਦੁੱਖ ਦੇਣਾ, ਇੱਜ਼ਤ ਨੂੰ ਹੱਥ ਪਾਉਣਾ, ਧੰਨ ਸੰਪਤੀ ਨੂੰ ਲੁੱਟਣਾ ਬੁਰਾ ਨਹੀਂ ਸਮਝਦੇ ਤਾਂ ਪ੍ਰਮਾਤਮਾ ਧਰਮ ਨੂੰ ਟਿਕਾਉਣ ਅਰ ਉਸ ਦੀ ਸ਼ਾਨ ਨੂੰ ਉਜਾਗਰ ਕਰਨ ਵਾਸਤੇ ਮਨੁੱਖ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਜਿਹਾ ਕਿ ਉਸ ਨੇ ਸ੍ਰੀ ਕ੍ਰਿਸ਼ਨ ਅਰ ਸ੍ਰੀ ਰਾਮ ਚੰਦਰ ਦੇ ਰੂਪਾਂ ਵਿਚ ਅਵਤਾਰ ਲਿਆ। ਉਨ੍ਹਾਂ ਨੇ ਅਧਰਮ ਦਾ ਨਾਸ ਕੀਤਾ ਅਤੇ ਧਰਮ ਦੀ ਜੈ-ਜੈ ਕਾਰ ਬੁਲਵਾਈ।

ਸਾਡੇ ਸ਼ਸਤਰਧਾਰੀ ਪੂਜਨੀਕ ਬਜ਼ੁਰਗਾਂ ਨੇ ਕਮਾਲ ਤਾਂ ਇਹ ਕੀਤਾ ਸੀ ਕਿ ਬ੍ਰਹਮ ਵਿਦਿਆ ਨੂੰ ਕੇਵਲ ਪੂਰਨ ਰੂਪ ਵਿਚ ਸੰਭਾਲਿਆ ਹੀ ਨਹੀਂ, ਅੱਗੋਂ ਅਧਿਕਾਰੀਆਂ ਨੂੰ ਵੀ ਬਖਸ਼ਿਆ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਰ ਕਾਰਨਾਮਾ, ਇਕ ਅਦੁੱਤੀ ਅਤੇ ਲਾਸਾਨੀ ਹੈ ਪਰ ਉਨ੍ਹਾਂ ਦੀ ਜ਼ਾਹਿਰੀ ਕਰਾਮਾਤ ਇਕ ਇਹ ਵੀ ਹੈ ਕਿ ਉਨ੍ਹਾਂ ਨੇ ਭਗਤੀ ਅਰ ਸ਼ਕਤੀ ਦਾ ਸੁਮੇਲ ਕਰਕੇ ਉਸ ਤੋਂ ਉਹ ਅਦਭੁਤ, ਮਹਾਨ ਕਲਾਵਾਨ, ਨਿਰਭੈ, ਦਲੇਰ ਸ਼ਸਤਰਧਾਰੀ ਗੁਰਸਿੱਖ ਜਹਾਨ ਵਿਚ ਪ੍ਰਗਟ ਕਰ ਦਿਖਾਏ, ਜਿਨ੍ਹਾਂ ਤੋਂ ਜ਼ਾਲਮ ਤਾਕਤਾਂ ਕੰਬ ਉਠੀਆਂ। ਉਨ੍ਹਾਂ ਨਵੇਂ ਨਰੋਏ, ਸੁਡੌਲ, ਕਲਾਵਾਨ ਧਰਮ ਯੋਧਿਆਂ ਨੇ ਭਾਰਤ ਵਰਸ਼ ਵਿਚੋਂ ਹਤਿਆਰਿਆਂ, ਅਤਿਆਚਾਰੀਆਂ ਨੂੰ ਨਸ਼ਟ ਕਰਕੇ ਨਿਆਸਰੀ ਜਨਤਾ ਨੂੰ ਆਪਣਿਆ ਪੈਰਾਂ ਉਤੇ ਖੜ੍ਹਾ ਕਰ ਦਿੱਤਾ, ਅਰ ਉਸ ਦੇ ਅਧਿਕਾਰਾਂ ਦੀ ਰੱਖਿਆ ਕੀਤੀ।

ਅਸਲ ਵਿਚ ਤਾਂ ਧਰਮ ਨਾਉਂ ਹੀ ਸਵਾਰਥ-ਰਹਿਤ ਪਰਉਪਕਾਰੀ ਸ਼ਕਤੀ ਦਾ ਹੈ। ਗੁਰਸਿੱਖੀ ਅਸੂਲਾਂ ਮੁਤਾਬਿਕ ਤਾਂ ਕਮਜ਼ੋਰੀ ਇਕ ਭਾਰੀ ਗੁਨਾਹ ਹੈ, ਜਿਸ ਦੀ ਸਜ਼ਾ ਤੋਂ ਕੋਈ ਨਹੀਂ ਬਚ ਸਕਿਆ। ਬਲ-ਹੀਨ ਤਾਂ ਮੁਰਝਾਇਆ ਰਹਿੰਦਾ ਹੈ, ਮਾਯੂਸ ਰਹਿੰਦਾ ਹੈ। ਬੀਰਤਾ ਤਾਂ ਕਰਾਮਾਤ ਹੈ, ਉਤਸ਼ਾਹ-ਭਰੀ ਹਰਕਤ ਵਿਚ ਹੀ ਬਰਕਤ ਹੈ। ਸ਼ਕਤੀਹੀਨ ਅਖੌਤੀ ਧਰਮੀ ਦੀ ਰੂਹ ਦੱਬ ਜਾਂਦੀ ਹੈ, ਉਹ ਤਾਂ ਖਲੋਤਾ ਹੋਇਆ ਇਉਂ ਜਾਪਦਾ ਹੈ ਜਿਵੇਂ ਜ਼ਮੀਨ ਉਤੇ ਮਰੀਅਲ ਮਨੁੱਖ ਦਾ ਬੁੱਤ। ਅਸੀਂ ਜਾਣਦੇ ਹਾਂ ਕਿ ਬੁੱਧ, ਜੈਨ, ਵੈਸ਼ਨਵ ਅਰ ਪਾਰਸੀ ਆਦਿਕ ਮਤ ਜਦੋਂ ਸ਼ਕਤੀ-ਵਿਹੂਣੇ ਹੋਏ ਉਦੋਂ ਤੋਂ ਹੀ ਵਿਚਾਰੇ ਕਮਜ਼ੋਰ ਹੀ ਹੁੰਦੇ ਚਲੇ ਗਏ ਅਰ ਨਾਲ ਹੀ ਉਨ੍ਹਾਂ ਦੀਆਂ ਖੂਬੀਆਂ ਦੇ ਚਮਤਕਾਰ ਵੀ ਹਿੱਸਦੇ ਹਿੱਸਦੇ ਹਿੱਸ਼ ਹੀ ਗਏ।

ਅਸੀਂ ਵੇਖ ਰਹੇ ਹਾਂ ਕਿ ਖਾਲਸਾ ਜੀ ਦੀ ਬੀਰਤਾ ਹੋਰਨਾਂ ਕੌਮਾਂ ਨਾਲੋਂ ਨਿਰਾਲੀ ਹੈ। ਪਹਿਲੇ ਰਾਜਪੂਤ, ਗੋਰਖੇ, ਮੁਗ਼ਲ ਅਤੇ ਪਠਾਣ ਆਦਿ ਬਹਾਦਰ ਤਾਂ ਸਨ ਪਰ ਉਨ੍ਹਾਂ ਦੀ ਸੂਰਮਤਾਈ ਰਾਜਪੂਤ ਜਾਂ ਪਠਾਣ ਦਾ ਪੁੱਤਰ ਜਾਂ ਗੋਰਖੇ ਦਾ ਬੇਟਾ ਹੋਣ ਕਰਕੇ ਸੀ। ਅਰਥਾਤ ਉਨ੍ਹਾਂ ਦੀ ਮਰਦਾਨਗੀ ਦਾ ਸਿਲਸਿਲਾ ਬਿੰਦੀ ਸੀ ਜਿਸ ਨੂੰ ਉਹ ਮੁਲਕ ਦੀ ਖਾਤਰ ਵਰਤਦੇ ਸਨ ਪਰ ਉਨ੍ਹਾਂ ਦੀ ਨਿੱਜੀ ਕੁੱਲ ਦੀ ਬਹਾਦਰੀ ਦਾ ਓਜ ਜਨਤਾ ਨੂੰ ਪ੍ਰਾਪਤ ਨਹੀਂ ਸੀ ਹੋ ਸਕਦਾ ਕਿਉਂਕਿ ਬਿੰਦੀ ਖੂਬੀਆਂ ਦਾ ਫਾਇਦਾ ਹੋਰਸ ਨੂੰ ਕਦੀ ਨਹੀਂ ਮਿਲਿਆ। ਸਿੱਖ ਕੌਮ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਦੀ ਪੁੱਤਰਾਂ ਦੀ ਹੈ, ਜਦੋਂ ਵੀ ਕੋਈ, ਭਾਵੇਂ ਉਹ ਕਿਸੇ ਜਾਤ ਦਾ ਹੋਵੇ, ਅੰਮ੍ਰਿਤ ਛਕ ਕੇ ਸਤਿਗੁਰੂ ਜੀ ਨੂੰ ਆਪਣਾ ਅਮਰ ਪਿਤਾ ਸਮਝਦਾ ਹੈ, ਉਨ੍ਹਾਂ ਦਾ ਪ੍ਰਭਾਵ ਲੈਂਦਾ ਹੈ, ਉਨ੍ਹਾਂ ਨੂੰ ਸੱਚਾ ਪਾਤਸ਼ਾਹ ਜਾਣਦਾ ਹੈ, ਉਨ੍ਹਾਂ ਦੀ ਹਕੂਮਤ ਨੂੰ ਕਬੂਲਦਾ ਹੈ, ਮਰਯਾਦਾ ਅਨੁਸਾਰ ਜਬਤ ਵਿਚ ਜਿਊਂਦਾ ਹੈ, ਤਾਂ ਉਸ ਉਤੇ ਅੰਮ੍ਰਿਤ ਦੀ ਪਾਣ ਇਸਪਾਤ ਦੀ ਤਲਵਾਰ ਵਾਂਗ ਅਜਿਹੀ ਚੜ੍ਹਦੀ ਹੈ ਕਿ ਉਸ ਦਾ ਮਨ ਧਰਮੀ, ਸ਼ਕਤੀਸ਼ਾਲੀ ਅਰ ਅਝੱਕ ਹੋ ਜਾਂਦਾ ਹੈ। ਉਹ ਸਤਿਗੁਰੂ ਜੀ ਨਾਲ ਜੁੜ ਜਾਂਦਾ ਹੈ ਜਿਸ ਕਰਕੇ ਉਨ੍ਹਾਂ ਦੀਆਂ ਸ਼ਕਤੀਆਂ ਉਸ ਦੇ ਹਿਰਦੇ ਵਿਚ ਇਉਂ ਪ੍ਰਵੇਸ਼ ਕਰ ਜਾਂਦੀਆਂ ਹਨ ਜਿਵੇਂ ਦੇਸੀ ਅੰਬ ਨੂੰ ਦੁਸਹਿਰੀ ਦੀ ਪਿਉਂਦ ਜਾਂ ਬਲਬ ਦਾ ਸਬੰਧ ਬਿਜਲੀ ਦੀ ਤਾਰ ਨਾਲ। ਉਸ ਪਿਛੋਂ ਉਸ ਵਿਚ ਸੁੱਤੇ-ਸਿਧ ਹੀ ਪਰਉਪਕਾਰ ਅਰ ਬੀਰਤਾ ਦੇ ਗੁਣ ਉਗਮ ਕੇ ਮੌਲਣ ਲੱਗ ਪੈਂਦੇ ਹਨ। ਅਜਿਹੇ ਸ਼ੇਰ ਸੂਰਮਿਆਂ, ਬੀਰ ਬਹਾਦਰਾਂ, ਗੁਰਸਿੱਖਾਂ ਦਾ ਨਿਸ਼ਾਨਾ ਨਿਰਾ ਰਾਜਸੀ ਜ਼ੁਲਮ ਨੂੰ ਹਟਾਉਣ ਲਈ ਜੰਗ ਕਰਨਾ ਹੀ ਨਹੀਂ, ਸਗੋਂ ਯੁੱਧ ਤਾਂ ਉਨ੍ਹਾਂ ਦੇ ਸਿਰ ਆ ਪਈ ਉਤੇ ਅਮਨ ਕਾਇਮ ਰੱਖਣ ਦੇ ਸਾਧਨਾਂ ਵਿਚੋਂ ਇਕ ਮਜਬੂਰੀ ਦਾ ਵਕਤੀ ਸਾਧਨ ਹੁੰਦਾ ਹੈ। ਹੂ-ਬਹੂ ਇਸੇ ਤਰ੍ਹਾਂ ਰਾਜ ਵੈਦ (ਸਿਵਲ ਸਰਜਨ) ਅਸਾਧ ਰੋਗਾਂ ਨੂੰ ਦੂਰ ਕਰਨ ਵਾਸਤੇ ਅਪਰੇਸ਼ਨ ਕਰਦਿਆਂ ਕਦੀ ਨਾ ਕਦੀ ਲੱਤ ਜਾਂ ਬਾਂਹ ਦਾ ਕੁਝ ਹਿੱਸਾ ਭੀ ਬੰਦੇ ਦੀ ਜ਼ਿੰਦਗੀ ਨੂੰ ਕਾਇਮ ਰੱਖਣ ਲਈ ਕੱਟ ਦਿੰਦਾ ਹੈ। ਇਸੇ ਤਰ੍ਹਾਂ ਬੀਰ ਰਸੀ ਖ਼ਾਲਸਾ ਲੋੜ ਅਨੁਸਾਰ ਸ਼ਾਂਤੀ ਵਰਤਾਉਣ ਦੇ ਰਾਹ ਵਿਚ ਆਈਆਂ ਰੁਕਾਵਟਾਂ ਤੇ ਅੜਿੱਕਿਆਂ ਨੂੰ ਦੂਰ ਕਰਨ ਲਈ ਆਪਣੀ ਸ਼ਕਤੀ ਦਾ ਵਰਤਾਉ ਸਖਤੀ ਨਾਲ ਕਰਦਾ ਹੈ।

ਉਸ ਦਾ ਆਦਰਸ਼ ਤਾਂ ਆਪ ਨਮੂਨੇ ਦਾ ਮਨੁੱਖ ਬਣ ਕੇ ਪਾਪਾਂ, ਬਦੀਆਂ ਅਰ ਭ੍ਰਿਸ਼ਟਾਚਾਰ ਨੂੰ ਹਟਾਉਣ, ਏਕਤਾ, ਪ੍ਰੇਮ ਤੇ ਪੁਰ-ਅਮਨ ਰਾਜ ਸਥਾਪਤ ਕਰਨ ਜਾਂ ਕਰਵਾਉਣਾ ਹੁੰਦਾ ਹੈ। ਉਸ ਨੂੰ ਗਿਆਨ ਹੈ ਕਿ ਜਨਤਾ ਦੀ ਉਨਤੀ ਦੀ ਨੀਂਹ ਸੁੱਚੇ ਆਚਰਣ ਉਤੇ ਉਸਾਰੇ ਬਿਨਾਂ ਲੜਾਈ ਝਗੜਿਆਂ ਤੋਂ ਬਚਾਉ ਅਰ ਸਲਾਮਤੀ ਦਾ ਜ਼ਮਾਨਾ ਨਸੀਬ ਨਹੀਂ ਹੋਵੇਗਾ। ਕਿਸੇ ਵੀ ਸਖਤੀ ਭਰੇ ਕਾਨੂੰਨ ਨਾਲ ਮਨੁੱਖ ਦੇ ਔਗੁਣ ਦੂਰ ਨਹੀਂ ਹੋ ਸਕਦੇ। ਹਾਂ, ਕੁਝ ਸਮੇਂ ਲਈ ਦੱਬੇ ਜਾਂਦੇ ਹਨ, ਪਰ ਬਦ ਨੂੰ ਨੇਕ ਅਤੇ ਪਰਉਪਕਾਰੀ ਨਹੀਂ ਬਣਾ ਸਕਦੇ। ਧਰਮ, ਦਇਆ, ਖਿਮਾ ਅਤੇ ਬਿਬੇਕ ਤੋਂ ਉਤਪੰਨ ਹੁੰਦਾ ਹੈ, ਦਲੇਰੀ ਦ੍ਰਿੜ੍ਹਤਾ ਬੀਰਤਾ ਅਰ ਸ਼ਰਧਾ ਭਾਵਨਾ ਨਾਲ ਕਾਇਮ ਰਹਿੰਦਾ ਹੈ, ਕੁਰਬਾਨੀ ਕੀਤਿਆਂ ਵਧਦਾ ਫਲਦਾ ਅਰ ਚਲਦਾ ਹੈ। ਧਰਮ ਬਿਨਾਂ ਆਚਾਰ ਦੀ ਸ੍ਰੇਸ਼ਟਤਾ ਡਾਵਾਂ ਡੋਲ ਰਹਿੰਦੀ ਹੈ। ਭਉ ਤੇ ਭਾਉ ਬਗੈਰ ਦੇਸ਼ ਵਿਚ ਅਮਨ ਸਥਿਰਤਾ ਨਹੀਂ ਪਕੜਦਾ। ਧਰਮ ਬਾਝ ਹਕੂਮਤ ਦੀ ਨੀਤੀ ਸਵਾਰਥੀ ਅਤੇ ਉਪਦ੍ਰਵੀ ਹੋ ਜਾਂਦੀ ਹੈ। ਪਰ ਜੇ ਕੋਈ ਦੁਸ਼ਟ ਅਜਿਹੇ ਅਮੋਲ ਧਰਮ ਦਾ ਨਸ਼ਟ ਕਰਨਾ ਆਪਣਾ ਧਰਮ ਸਮਝ ਲਵੇ ਤਾਂ ਫਿਰ ਉਸ ਦੇ ਕੁਕਰਮ ਨੂੰ ਨਸ਼ਟ ਕਰਨਾ ਸਭ ਤੋਂ ਸ੍ਰੇਸ਼ਟ ਧਰਮ ਹੈ। ਸਤਿਗੁਰੂ ਜੀ ਦੇ ਅਣਖੀਲੇ ਧਰਮੀ ਸਿੱਖ ਨੌਜਵਾਨੋ! ਬੀਰ ਰਸ ਦੀਆਂ ਭੀ ਹੀਰੇ ਵਾਂਗੂ ਕਈ ਝਲਕਾਂ, ਡਲਕਾਂ, ਪਰਤੋਂ ਤੇ ਚਮਕਾਂ ਦਮਕਾਂ ਹੁੰਦੀਆਂ ਹਨ। ਹੁਣ ਲੋੜ ਹੈ ਅਸੀਂ ਸਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਅਨੁਸਾਰ ਖਾਲਸਾ ਬਣੀਏ, ਸਭ ਤੋਂ ਪਹਿਲਾਂ ਆਪਣਿਆਂ ਖਿਆਲਾਂ ਅਰ ਨਿਸਚਿਆਂ ਵਿਚ ਤਬਦੀਲੀ ਲਿਆਈਏ। ਖਿਆਲਾਂ ਵਿਚ ਤਬਦੀਲੀ ਆਉਣ ਨਾਲ ਸਾਡਾ ਜਿਸਮ ਭੀ ਬਦਲ ਜਾਵੇਗਾ। ਆਦਤਾਂ ਭੀ ਤਬਦੀਲ ਹੋ ਜਾਣਗੀਆਂ, ਦਿਮਾਗ ਵੀ ਰੌਸ਼ਨ ਅਰ ਤੇਜ਼ ਹੋ ਜਾਵੇਗਾ, ਪ੍ਰੇਸ਼ਾਨ ਨਹੀਂ ਰਹੇਗਾ, ਸ਼ਾਂਤ ਅਰ ਸੁੱਖ ਪ੍ਰਤੀਤ ਹੋਣ ਲੱਗ ਪਵੇਗਾ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਵਿਚ ਬਲ ਪੈਦਾ ਕਰੀਏ, ਸਰੀਰਾਂ ਨੂੰ ਨਰੋਆ, ਪਵਿੱਤਰ ਅਰ ਮਜ਼ਬੂਤ ਬਣਾਈਏ। ਆਪਣੇ ਅੰਦਰ ਨਿਰਭੈਤਾ, ਨਿਰਵੈਰਤਾ, ਨਿਮਰਤਾ, ਮਨ ਉਤੇ ਵਸੀਕਾਰਤਾ, ਉਦਮ, ਸਾਹਸ, ਉਚਤਾ, ਵਡਿਆਈ, ਸੰਜਮ, ਗੁਰੂ ਅਰ ਪ੍ਰਮਾਤਮਾ ਉਤੇ ਭਰੋਸਾ ਲਿਆਈਏ, ਚਾਲ-ਚੱਲਣ ਨੂੰ ਉਚਾ ਅਰ ਪੱਕਾ ਰੱਖੀਏ।

ਸਾਊਪੁਣਾ ਅਰ ਸੀਤਲ ਸੁਭਾਉ ਨੂੰ ਕਦੀ ਵੀ ਨਾ ਤਿਆਗੀਏ। ਇਹ ਕਦੀ ਵੀ ਮਨ ਵਿਚ ਫੁਰਨਾ ਨਾ ਫੇਰੀਏ ਕਿ ਅਸੀਂ ਕੁਝ ਵੀ ਨਹੀਂ ਕਰ ਸਕਦੇ। ਸੱਚਾਈ ਅਤੇ ਨਿਆਉਂ ਖਾਤਰ ਆਪਾ ਤਕ ਵਾਰਨੋ ਪਿੱਛੇ ਨਾ ਹਟੀਏ। ਉਹ ਕੌਮ ਹੀ ਮਹਾਨ ਹੋਵੇਗੀ ਜੋ ਮੌਤ ਦਾ ਡਰ ਛੱਡ ਦੇਵੇਗੀ। ਆਪਣੀ ਗਲਤੀ ਨੂੰ ਮੰਨਣ ਤੋਂ ਸੰਕੋਚ ਨਾ ਕਰੀਏ, ਚੌਧਰ ਦੀ ਭੁੱਖ ਨਾ ਰੱਖੀਏ, ਕੁਸਮਾਂ ਵੇਖ ਕੇ ਘਬਰਾਈਏ ਨਾ। ਕੰਮ ਕਰਨ ਵਾਲਿਆਂ ਨੇ ਵੱਡੇ ਵੱਡੇ ਕੰਮ, ਤਕਲੀਫਾਂ, ਬਿਪਤਾਵਾਂ, ਮੁਸੀਬਤਾਂ ਅਰ ਵਿਰੋਧਤਾ ਦੇ ਘਿਰਾਓ ਵਿਚ ਕਾਮਯਾਬੀ ਨਾਲ ਕੀਤੇ ਹਨ। ਸੋ ਅਸੀਂ ਵੀ-

*ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੬੮)* ■

# ਖਾਲਸੇ ਦੇ ਗੜਗੱਜ ਬੋਲੇ

*-ਸ. ਲਖਵਿੰਦਰ ਸਿੰਘ ਰਈਆ ਹਵੇਲੀਆਣਾ**

ਪੰਜ ਦਰਿਆਵਾਂ ਦਾ ਪਾਣੀ ਪੀਂਦੀ ਅਤੇ ਇਸ ਧਰਤੀ ਦੀ ਆਬੋ-ਹਵਾ ਵਿਚ ਚੂੰਗਾਂ ਭਰਦੀ ਜਵਾਨ ਹੋਈ ਪੰਜਾਬੀ ਬੋਲੀ ਅੱਜ ਦੁਨੀਆਂ ਦੇ ਕੋਨੇ-ਕੋਨੇ ਵਿਚ ਪਹੁੰਚ ਚੁੱਕੀ ਹੈ। ਇਸ ਮਾਣਮੱਤੀ ਬੋਲੀ ਦੀ ਝੋਲੀ ਨੂੰ ਗੁਰੂ ਸਾਹਿਬਾਨ, ਪੀਰਾਂ-ਫ਼ਕੀਰਾਂ ਤੇ ਹੋਰ ਉੱਚ ਕੋਟੀ ਦੇ ਵਿਦਵਾਨਾਂ ਤੇ ਸਾਹਿਤਕਾਰਾਂ ਨੇ ਮਾਖਿਓ-ਮਿੱਠੇ ਸ਼ਬਦਾਂ, ਅਲੰਕਾਰਾਂ ਤੇ ਪ੍ਰਤੀਬਿੰਬਾਂ ਨਾਲ ਸਰਸ਼ਾਰ ਕੀਤਾ ਹੋਇਆ ਹੈ; ਜਿਨ੍ਹਾਂ ਵਿੱਚੋਂ ਪੰਜਾਬੀ ਜੀਵਨ ਤੇ ਸੱਭਿਆਚਾਰ ਦਾ ਝਲਕਾਰਾ ਫੁੱਟ-ਫੁੱਟ ਪੈਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲਾਡਲੀਆਂ ਫ਼ੌਜਾਂ ਦੇ ਗੜਗੱਜ ਬੋਲਿਆਂ ਦੀ ਪੰਜਾਬੀ ਭਾਸ਼ਾ ਵਿਚ ਖਾਸ ਮਹੱਤਤਾ ਹੈ। ਇਹ ਬੋਲੇ ਕੁਰੀਤੀਆਂ 'ਤੇ ਕਰਾਰੀ ਚੋਟ, ਵਿਅੰਗ, ਕਟਾਖਸ ਅਤੇ ਮੁਸੀਬਤ ਵੇਲੇ ਚੜ੍ਹਦੀ ਕਲਾ ਦੇ ਪ੍ਰਤੀਕ ਵੀ ਹੋ ਨਿੱਬੜਦੇ ਹਨ।

ਜਿਸ ਤਰ੍ਹਾਂ ਰਤਾ ਕੁ ਨੂੰ 'ਸਵਾਇਆ', ਇੱਕ ਨੂੰ 'ਸਵਾ ਲੱਖ', ਬਹੇ (ਉਬਾਸੀ) ਨੂੰ 'ਮਿੱਠੇ ਪ੍ਰਸ਼ਾਦੇ', ਰਾਸ਼ਨ (ਲੰਗਰ) ਦੀ ਮੁੱਕ-ਚੁੱਕ ਨੂੰ 'ਲੰਗਰ ਮਸਤਾਨਾ ਜਾਂ ਵਾਧੇ ਪੈ ਗਿਆ, ਹੋਲਾਂ ਨੂੰ 'ਇਲਾਇਚੀਆਂ', ਹਲਦੀ ਨੂੰ 'ਕੇਸਰ', ਬੇਰ ਨੂੰ 'ਸੇਬ', ਗੰਨੇ ਨੂੰ 'ਬ੍ਰਹਮ', ਕੜ੍ਹੀ ਨੂੰ 'ਅੰਮ੍ਰਿਤੀ', ਬਤਾਊਂ ਨੂੰ 'ਇੱਕ ਟੰਗਾ ਬਟੇਰ', ਮਿਰਚ ਨੂੰ 'ਲੜਾਕੀ', ਬੀਆਬਾਨ (ਜੰਗਲ) ਦੇ ਵਾਸੇ (ਰਹਿਣ-ਸਹਿਣ) ਨੂੰ 'ਸਬਜ਼ ਮੰਦਰ, ਇੰਦਰ ਪਲੰਘ ਜਾਂ ਝੂਲਾ', ਕੁੱਲੀ ਨੂੰ 'ਸ਼ੀਸ਼ ਮਹੱਲ', ਰੁਮਕਦੀ ਠੰਢੀ ਹਵਾ ਨੂੰ 'ਇੰਦਰ ਰਾਣੀ', ਉਜਾੜਾ ਕਰਨ ਵਾਲੀ ਹਨੇਰੀ ਨੂੰ 'ਭੂਤਨੀ', ਹਾਂਡੀ, ਤੌੜੀ ਜਾਂ ਦੇਗ ਨੂੰ 'ਜਗਨਨਾਥੀ', ਦਾਲ ਵਰਤਾਉਣ ਵਾਲੀ ਕੜਛੀ ਨੂੰ 'ਰੱਜੀ', ਮਾਇਆ ਨੂੰ 'ਨਾਗਨੀ ਜਾਂ ਛਿੱਲੜ', ਪੈਸੇ-ਟਕੇ ਨੂੰ 'ਦਮੜੇ', ਖੀਸੇ (ਜੇਬ) ਨੂੰ 'ਕਾਰੂ ਬਾਦਸ਼ਾਹ ਦਾ ਖ਼ਜ਼ਾਨਾ', ਭੁੱਖ ਨੂੰ 'ਬਘਿਆੜ ਦੀ ਭੈਣ ਦਾ ਕਬਜ਼ਾ' ਅਤੇ ਰੱਜ ਜਾਂ ਡਕਾਰ ਨੂੰ 'ਅਨੰਦ-ਨਾਦ', ਖੁਸ਼ੀ ਨੂੰ 'ਖੁਸ਼ੇ', ਤਿਆਰੀ ਜਾਂ ਤਿਆਰੀ ਲਈ ਲੱਕ ਨੂੰ ਬੱਧੇ ਵਿਸ਼ੇਸ਼ ਪਰਨੇ ਜਾਂ ਕੱਪੜੇ ਨੂੰ 'ਕਮਰਕੱਸਾ', ਵਿਚਾਰ-ਵਟਾਂਦਰੇ ਨੂੰ 'ਬਚਨ-ਬਿਲਾਸ', ਵਾਅਦੇ ਨੂੰ 'ਬਚਨ', ਹਾਂ ਕਰਨ, ਮੰਨਣ ਜਾਂ ਸਵੀਕਾਰ ਨੂੰ 'ਸਤਿ-ਬਚਨ' ਆਦਿ ਦੀ ਸੰਗਿਆ ਦੇ ਕੇ 'ਚੜ੍ਹਦੇ ਕਲੇ' ਦੀ ਅਵਸਥਾ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ।

ਮੌਤ ਨੂੰ ਮਰਨਾ ਨਹੀਂ ਸਗੋਂ 'ਚੋਲਾ ਛੱਡਣਾ, ਰੱਬ ਨੂੰ ਪਿਆਰਾ, ਸੁਰਗਵਾਸ ਜਾਂ ਚੜ੍ਹਾਈ ਕਰ ਜਾਣਾ', ਚਿਖਾ ਨੂੰ 'ਅੰਗੀਠਾ', ਨੀਂਦ ਨੂੰ 'ਸੁਰਗਾਂ ਦੀ ਰਾਣੀ ਜਾਂ ਧਰਮ ਰਾਜ ਦੀ ਧੀ ਦੀ ਗੋਦ', ਘੁਰਾੜਿਆਂ ਨੂੰ 'ਅਨਹਦ ਨਾਦ' ਅਤੇ ਬੁਖਾਰ ਨੂੰ 'ਧਰਮ ਰਾਜ ਦਾ ਕੌੜਾ ਪੁੱਤਰ' ਆਦਿ ਕਹਿ ਕੇ ਦੁੱਖਾਂ ਨੂੰ ਪਿੰਡਿਆਂ 'ਤੇ ਝੱਲਣਾ ਅਤੇ ਸੁਖਾਂ ਨੂੰ ਮਾਣਨ ਦਾ ਅਨੋਖਾ ਢੰਗ ਹੈ, ਜਿਸ ਨੂੰ 'ਭਾਣਾ ਮੰਨਣਾ' ਵੀ ਆਖਿਆ ਜਾਂਦਾ ਹੈ। ਦਿਲੋਂ ਕਮਜ਼ੋਰ ਜਾਂ ਡਰਪੋਕ ਨੂੰ 'ਗਿੱਦੜ', ਸੱਚਾਈ ਦੀ ਥਾਂ ਝੂਠ ਦੀ ਹਾਮੀ ਭਰਨ ਵਾਲੇ ਨੂੰ ਭਗੌੜਾ, ਬਹਾਦਰ ਜਾਂ ਹੌਂਸਲੇ ਵਾਲੇ ਨੂੰ 'ਸ਼ੇਰ', ਦੁਸ਼ਮਣ ਦੇ ਹਾਥੀ ਨੂੰ 'ਕੱਟਾ' ਭਾਵ ਉਸ ਦੀ ਤਾਕਤ ਨੂੰ ਨਿਗੂਣੀ ਸਮਝਦਿਆਂ ਤੇ ਹੱਥ ਵਿੱਚ ਫੜੇ ਡੰਡੇ ਨੂੰ 'ਅਕਲਦਾਨ' ਦੱਸਦਿਆਂ ਉਸ ਨੂੰ ਵੰਗਾਰਿਆ ਜਾਂਦਾ ਰਿਹਾ ਹੈ। ਹਥਿਆਰ ਨੂੰ 'ਸ਼ਸਤਰ', ਲੜਨ ਨੂੰ 'ਦੋ ਹੱਥ ਕਰਨੇ', ਜਰਵਾਣਿਆਂ ਦੇ ਮਾਰ-ਮਕਾਉਣ ਨੂੰ 'ਸੋਧਣ' ਦਾ ਨਾਂ ਦਿੱਤਾ ਗਿਆ ਹੈ।

ਮਧਰੇ ਨੂੰ 'ਨੌਗਜਾ', ਮਾੜਚੂ (ਸਰੀਰੋਂ ਕਮਜ਼ੋਰ) ਨੂੰ 'ਪਹਿਲਵਾਨ', ਗੰਜੇ ਨੂੰ 'ਕਲਗਾ', ਲੰਙੇ ਨੂੰ

**ਪਿੰਡ-ਨਿੱਕਾ ਰਈਆ, ਤਹਿ-ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ।*

'ਸੁਚਾਲਾ', ਟੁੰਡੇ ਨੂੰ 'ਬਹੁ-ਬਾਹੂ' ਕਾਣੇ ਨੂੰ 'ਲੱਖ-ਨੇਤਰਾ', ਅੰਨ੍ਹੇ ਨੂੰ 'ਸੂਰਮਾ' ਆਖ ਕੇ ਮਨੋਵਿਗਿਆਨਕ ਹੱਲਾਸ਼ੇਰੀ ਵੀ ਦਿੱਤੀ ਜਾਂਦੀ ਤਾਂ ਕਿ ਉਨ੍ਹਾਂ ਵਿਚ ਉਤਸ਼ਾਹ ਬਣਿਆ ਰਹੇ ਤੇ ਉਹ ਨਿਰਾਸ਼ਾ ਦੇ ਆਲਮ ਵਿੱਚੋਂ ਨਿਕਲ ਕੇ ਆਸ਼ਾਵਾਂ ਦੇ ਵਾਯੂਮੰਡਲ ਵਿਚ ਉਡਾਰੀਆਂ ਮਾਰਦੇ ਹੋਏ ਮਾਣਮੱਤਾ ਜੀਵਨ ਜੀਅ ਸਕਣ।

ਇਸੇ ਤਰ੍ਹਾਂ ਕੁੱਤੇ ਨੂੰ 'ਕੂਕਰ ਜਾਂ ਪਹਿਰੇਦਾਰ', ਘੋੜੇ ਦੀ ਸਵਾਰੀ ਨੂੰ 'ਉਡਣ ਖਟੋਲੇ ਦਾ ਝੂਟਾ', ਬੱਕਰੀ ਨੂੰ 'ਅਕਾਸ਼ ਪਰੀ, ਕਿੱਕਰ ਨੂੰ 'ਗੁਲਾਬ ਦਾ ਪੌਦਾ', ਕਹੀ ਨੂੰ 'ਪਤਾਲ ਮੋਚਨੀ', ਦਾਤਰੀ ਨੂੰ 'ਖੇਤ ਚਰਨੀਂ, ਬਹੁਕਰ-ਬਾਰੀ (ਝਾੜੂ) ਨੂੰ 'ਸੁੰਦਰੀ', ਪੈਰਾਂ ਨੂੰ 'ਚਰਨ', ਜੁੱਤੀ ਨੂੰ 'ਚਰਨ ਦਾਸੀ', ਸਫ਼ਾਈ ਕਰਨ ਵਾਲੇ ਨੂੰ 'ਸੂਬੇਦਾਰ', ਤਲਾਅ ਨੂੰ 'ਸਰੋਵਰ', ਪਾਣੀ ਨੂੰ 'ਜਲ', ਰੋਟੀ ਨੂੰ 'ਗੱਫਾ ਜਾਂ ਪ੍ਰਸ਼ਾਦਾ' ਦੁੱਧ ਨੂੰ 'ਸਮੁੰਦਰ', ਸ਼ਰਦਾਈ ਨੂੰ 'ਸੁਖ ਨਿਧਾਨ', ਖਾਣ-ਪੀਣ ਨੂੰ 'ਛਕਣ-ਛਕਾਉਣ' ਕਹਿ ਕੇ ਵਡਿਆਈਆ ਅਤੇ ਚਾਹ ਨੂੰ 'ਢਿੱਡ ਫੂਕਣੀ' ਅਤੇ ਉਬਾਸੀ ਨੂੰ 'ਬੀਕਾਨੇਰੀ ਹਵਾ' ਆਖ ਕੇ ਛੁਟਿਆਇਆ ਜਾਂਦਾ ਰਿਹਾ ਹੈ। ਸਰੀਰ ਦੇ ਮਲ ਤਿਆਗਣ ਦੀ ਕਿਰਿਆ ਨੂੰ 'ਮੈਦਾਨ ਖੇਡਣ ਜਾਂ ਜੰਗਲ ਪਾਣੀ ਜਾਣ', ਦਾਤਣ-ਕੁਰਲੇ ਨੂੰ 'ਦੰਦ ਤਿੱਖੇ ਕਰਨ' ਤੇ ਹੱਥ ਧੋਣ ਨੂੰ 'ਹੱਥ ਸੁੱਚੇ ਕਰਨ' ਦਾ ਨਾਂ ਦਿੱਤਾ ਗਿਆ ਹੈ।

ਨਹਾਉਣ ਨੂੰ 'ਇਸ਼ਨਾਨ', ਸਰੀਰ ਦੇ ਵਾਲਾਂ ਨੂੰ 'ਰੋਮ', ਸਿਰ ਦੇ ਵਾਲਾਂ ਨੂੰ 'ਕੇਸ', ਗਿੱਲੇ ਕੇਸਾਂ ਦੇ ਸਕਾਉਣ ਨੂੰ 'ਹਰੇ ਕਰਨਾ', ਕੇਸ ਵਾਹੁਣ ਨੂੰ 'ਕੰਘਾ ਕਰਨਾ', ਵਸਤਰ ਪਹਿਨਣ ਜਾਂ ਪੱਗ ਬੰਨ੍ਹਣ ਨੂੰ 'ਵਸਤਰ ਜਾਂ ਦਸਤਾਰ ਸਜਾਉਣਾ', ਕੜਾਹ ਪ੍ਰਸ਼ਾਦ ਨੂੰ 'ਦੇਗ' ਅਤੇ ਤਲਵਾਰ ਨੂੰ 'ਤੇਗ ਜਾਂ ਸਿਰੀ ਸਾਹਿਬ', ਹੱਕ-ਸੱਚ 'ਤੇ ਪਹਿਰਾ ਦੇਣ ਵਾਲੇ ਨੂੰ 'ਯੋਧਾ' ਤੇ ਜਾਨ ਵਾਰਨ ਵਾਲੇ ਨੂੰ 'ਸ਼ਹੀਦ' ਕਹਿ ਕੇ ਸਤਿਕਾਰਿਆ ਜਾਂਦਾ ਹੈ।

'ਦੇਗ-ਤੇਗ ਫ਼ਤਹਿ' ਦਾ ਅਰਥ ਵੀ ਇਹੀ ਲਿਆ ਜਾਂਦਾ ਹੈ ਕਿ ਲੰਗਰ-ਪਾਣੀ ਵੀ ਚੱਲਦਾ ਰਹੇ ਅਤੇ ਜਰਵਾਣਿਆਂ ਉਪਰ ਜਿੱਤ ਵੀ ਕਾਇਮ ਰਹੇ। ਵੱਡ-ਵਡੇਰਿਆਂ ਜਾਂ ਪੁਰਖਿਆਂ ਨੂੰ 'ਬਾਬਾ, ਬਾਪੂ, ਬੇਬੇ ਜਾਂ ਮਾਈ-ਭਾਈ', ਵਿਆਹ ਨੂੰ 'ਅਨੰਦ-ਕਾਰਜ', ਪਤਨੀ ਨੂੰ 'ਮਹਿਲ' ਤੇ ਬੱਚਿਆਂ ਨੂੰ 'ਭੁਝੰਗੀ' ਦੇ ਬੋਲੇ ਦਿੰਦਿਆਂ ਪਰਿਵਾਰਕ ਰਿਸ਼ਤਿਆਂ ਨੂੰ ਵੀ ਪੂਰੀ ਅਹਿਮੀਅਤ ਦੇ ਕੇ ਗ੍ਰਿਹਸਤ ਧਰਮ ਦੀ ਮਹੱਤਤਾ 'ਤੇ ਵੀ ਪੂਰਾ ਉਤਰਿਆ ਜਾਂਦਾ ਰਿਹਾ ਹੈ।

ਹਰ ਪ੍ਰਕਾਰ ਦੇ ਨਸ਼ਿਆਂ ਨੂੰ 'ਜਗਤ ਜੂਠ', ਹੁੱਕਾ, ਸਿਗਰਟ ਜਾਂ ਬੀੜੀ ਦੇ ਸੂਟੇ ਖਿੱਚਣ ਵਾਲਿਆਂ ਨੂੰ 'ਲਿੱਦ ਜਾਂ ਖੋਤੀ ਚੁੰਘ', ਵਹਿਮਾਂ-ਭਰਮਾਂ, ਪਾਖੰਡਵਾਦ, ਟੂਣੇ-ਟਾਮਣੇ ਤੇ ਫਾਂਡੇ ਕਰਨ-ਕਰਾਉਣ ਵਾਲਿਆਂ ਨੂੰ 'ਕੁਰਾਹੀਏ, ਹਨੇਰੂ ਜਾਂ ਲਾਈਲੱਗ ਭੇਡੂ', ਚਰਿੱਤਰਹੀਣ ਨੂੰ 'ਭੁੰਜੇ ਲੱਥਾ', ਲੂਤੀਆਂ ਲਾਉਣ ਵਾਲੇ ਨੂੰ 'ਨਾਰਦ', ਝੂਠ ਬੋਲਣ ਵਾਲੇ ਨੂੰ 'ਕੁਫ਼ਰ ਤੋਲਾ' ਆਖ ਕੇ ਇਸ ਵਿਭਚਾਰਤਾ ਭਰੇ ਜੀਵਨ ਨੂੰ ਭੰਡਿਆ ਅਤੇ ਸਰਕਾਰ ਦੇ ਝੋਲੀ ਚੁੱਕਾਂ ਨੂੰ 'ਟੁੱਕੜ ਬੋਚ' ਅਤੇ ਚਮਚਾਗਿਰੀ ਕਰਕੇ ਨਿੱਜੀ ਹਿੱਤਾਂ ਲਈ ਸਰਕਾਰੀ ਸਹੂਲਤ ਜਾਂ ਜਗੀਰ ਨੂੰ 'ਟੁੱਕੜ', ਅਮੀਰ ਪਰ ਹੰਕਾਰੀ ਜਾਂ ਕੰਜੂਸ ਨੂੰ 'ਕੋਹੜਾ' ਕਹਿ ਨਕਾਰਿਆ ਵੀ ਜਾਂਦਾ ਰਿਹਾ ਹੈ। ਇਸ ਤਰ੍ਹਾਂ ਇਨ੍ਹਾਂ ਗੜਗੱਜ ਬੋਲਿਆਂ ਨੇ ਪੰਜਾਬੀ ਬੋਲੀ ਦਾ ਮਾਣ ਦੂਣ-ਸਵਾਇਆ ਕਰਕੇ ਜੀਵਨ ਦੇ ਕਈ ਪਹਿਲੂਆਂ ਵਿਚ ਚਾਨਣ-ਮੁਨਾਰੇ ਦਾ ਕੰਮ ਕੀਤਾ। ■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ਼੍ਰੋਮਣੀ ਕਮੇਟੀ ਦਾ ਸਾਲਾਨਾ ਬਜਟ ਇਜਲਾਸ 30 ਮਾਰਚ ਨੂੰ ਹੋਵੇਗਾ- ਐਡਵੋਕੇਟ ਧਾਮੀ

### ਯੂਕ੍ਰੇਨ ਤੋਂ ਪਰਤਨ ਵਾਲੇ ਪੰਜਾਬੀ ਪਾੜ੍ਹਿਆਂ ਨੂੰ ਦਿੱਲੀ ਤੋਂ ਪੰਜਾਬ ਮੁਫ਼ਤ ਲਿਆਵੇਗੀ ਸ਼੍ਰੋਮਣੀ ਕਮੇਟੀ

### ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸ੍ਰੀ ਅੰਮ੍ਰਿਤਸਰ ਤੋਂ ਵਿਦੇਸ਼ਾਂ ਲਈ ਸਿੱਧੀਆਂ ਉਡਾਣਾਂ ਦੀ ਮੰਗ ਦਾ ਮਤਾ ਪਾਸ

### ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ 300 ਪਾਵਨ ਸਰੂਪ ਭੇਜਣ ਦਾ ਫੈਸਲਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲਾਨਾ ਬਜਟ ਇਜਲਾਸ ੩੦ ਮਾਰਚ ਨੂੰ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਤੇਜਾ ਸਿੰਘ ਸਮੁੰਦਰੀ ਹਾਲ 'ਚ ਹੋਵੇਗਾ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੀ ਪ੍ਰਧਾਨਗੀ ਹੇਠ ਇਥੇ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਬਜਟ ਕਮੇਟੀ ਦੀਆਂ ਸਿਫਾਰਸ਼ਾਂ ਨੂੰ ਪ੍ਰਵਾਨ ਕਰਦਿਆਂ ਬਜਟ ਇਜਲਾਸ ਸੱਦਣ ਦੀ ਪ੍ਰਵਾਨਗੀ ਦਿੱਤੀ ਗਈ ਹੈ। ਐਡਵੋਕੇਟ ਧਾਮੀ ਨੇ ਇਕੱਤਰਤਾ ਮਗਰੋਂ ਗੱਲਬਾਤ ਕਰਦਿਆਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਬਜਟ ਇਜਲਾਸ ੩੦ ਮਾਰਚ ਨੂੰ ਸੱਦਣ ਦੀ ਪ੍ਰਵਾਨਗੀ ਦਿੱਤੀ ਹੈ, ਜੋ ਦੁਪਹਿਰ ੧:੦੦ ਵਜੇ ਹੋਵੇਗਾ। ਉਨ੍ਹਾਂ ਦੱਸਿਆ ਕਿ ਇਜਲਾਸ ਦੌਰਾਨ ਵਿੱਤੀ ਵਰ੍ਹੇ ਸਾਲ ੨੦੨੨-੨੩ ਦਾ ਬਜਟ ਪਾਸ ਕੀਤਾ ਜਾਵੇਗਾ ਅਤੇ ਭਵਿੱਖ ਵਿਚ ਕੀਤੇ ਜਾਣ ਵਾਲੇ ਕਾਰਜਾਂ ਦੀਆਂ ਤਰਜੀਹਾਂ ਨਿਰਧਾਰਤ ਕੀਤੀਆਂ ਜਾਣਗੀਆਂ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਅੰਤ੍ਰਿੰਗ ਕਮੇਟੀ ਵੱਲੋਂ ਲਏ ਗਏ ਹੋਰ ਫੈਸਲਿਆਂ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਸ੍ਰੀ ਅੰਮ੍ਰਿਤਸਰ ਸਥਿਤ ਸ੍ਰੀ ਗੁਰੂ ਰਾਮਦਾਸ ਅੰਤਰਰਾਸ਼ਟਰੀ ਹਵਾਈ ਅੱਡੇ ਤੋਂ ਸਿੱਧੀਆਂ ਉਡਾਣਾਂ ਚਾਲੂ ਕਰਨ ਦੇ ਮਾਮਲੇ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ ਯਓਤੀਰਾਦਿੱਤਿਆ ਸਿੰਧੀਆ ਨਾਲ ਰਾਬਤਾ ਬਣਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਬੀਤੇ ਦਿਨਾਂ 'ਚ ਕੈਨੇਡਾ ਤੇ ਅਮਰੀਕਾ ਦੇ ਸਿੱਖ ਆਗੂਆਂ ਵੱਲੋਂ ਇਸ ਮਾਮਲੇ 'ਤੇ ਸ਼੍ਰੋਮਣੀ ਕਮੇਟੀ ਨਾਲ ਰਾਬਤਾ ਕੀਤਾ ਗਿਆ ਹੈ, ਜਿਸ ਨੂੰ ਅੰਤ੍ਰਿੰਗ ਕਮੇਟੀ ਨੇ ਸੰਜੀਦਗੀ ਨਾਲ ਲਿਆ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਵਿਦੇਸ਼ਾਂ ਵਿਚ ੫੦ ਲੱਖ ਕਰੀਬ ਸਿੱਖ ਵੱਸਦੇ ਹਨ, ਜਿਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਲਈ ਸਿੱਧੀਆਂ ਉਡਾਣਾਂ ਨਾ ਹੋਣ ਕਾਰਨ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਉਨ੍ਹਾਂ ਕਿਹਾ ਕਿ ਅਮਰੀਕਾ, ਕੈਨੇਡਾ, ਯੂਰਪੀ ਦੇਸ਼, ਆਸਟ੍ਰੇਲੀਆ, ਯੂਕੇ ਆਦਿ ਦੇਸ਼ਾਂ ਲਈ ਸਿੱਧੀਆਂ ਉਡਾਣਾਂ ਚਾਲੂ ਕੀਤੀਆਂ ਜਾਣੀਆਂ ਚਾਹੀਦੀਆਂ ਹਨ, ਜਿਸ ਨੂੰ ਲੈ ਕੇ ਅੰਤ੍ਰਿੰਗ ਕਮੇਟੀ ਵੱਲੋਂ ਮਤਾ ਪਾਸ ਕੀਤਾ ਗਿਆ ਹੈ ਅਤੇ

ਜਲਦ ਹੀ ਸ਼੍ਰੋਮਣੀ ਕਮੇਟੀ ਵੱਲੋਂ ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਹਵਾਬਾਜ਼ੀ ਮੰਤਰੀ ਨਾਲ ਮੁਲਾਕਾਤ ਵੀ ਕੀਤੀ ਜਾਵੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਅੰਤ੍ਰਿੰਗ ਕਮੇਟੀ ਵੱਲੋਂ ਆਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ ਅੰਮ੍ਰਿਤਸਰ ਲਈ ੧੫ ਲੱਖ ਰੁਪਏ ਸਾਲਾਨਾ ਸਹਾਇਤਾ ਦੇਣ ਦਾ ਵੀ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਭਗਤ ਪੂਰਨ ਸਿੰਘ ਨੇ ਮਨੁੱਖਤਾ ਦੀ ਭਲਾਈ ਲਈ ਮਿਸਾਲ ਕਾਇਮ ਕੀਤੀ ਹੈ ਅਤੇ ਉਨ੍ਹਾਂ ਦੀ ਸੋਚ ਨੂੰ ਲੈ ਕੇ ਪਿੰਗਲਵਾੜਾ ਸੁਸਾਇਟੀ ਅੱਗੇ ਵੱਧ ਰਹੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਇਸ ਦੀ ੧੫ ਲੱਖ ਰੁਪਏ ਦੀ ਸਾਲਾਨਾ ਸਹਾਇਤਾ ਜਾਰੀ ਰੱਖੀ ਜਾਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਜੰਗ ਦੇ ਮਾਹੌਲ ਦਰਮਿਆਨ ਯੂਕ੍ਰੇਨ ਤੋਂ ਵਾਪਸ ਮੁੜਦੇ ਪੰਜਾਬੀ ਪਾੜ੍ਹਿਆਂ ਨੂੰ ਦਿੱਲੀ ਤੋਂ ਪੰਜਾਬ ਲਿਆਉਣ ਲਈ ਮੁਫ਼ਤ ਸੇਵਾਵਾਂ ਦਿੱਤੀਆਂ ਜਾਣਗੀਆਂ। ਇਸ ਸਬੰਧ ਵਿਚ ਇੰਡੋ ਕੈਨੇਡੀਅਨ ਬੱਸ ਸਰਵਿਸ ਨਾਲ ਸਮਝੌਤਾ ਕੀਤਾ ਗਿਆ ਹੈ, ਜੋ ਦਿੱਲੀ ਹਵਾਈ ਅੱਡੇ ਤੋਂ ਇਨ੍ਹਾਂ ਵਿਦਿਆਰਥੀਆਂ ਨੂੰ ਲੈ ਕੇ ਆਵੇਗੀ। ਸ਼੍ਰੋਮਣੀ ਕਮੇਟੀ ਵੱਲੋਂ ਲਿਆਂਦੇ ਜਾਣ ਵਾਲੇ ਇਨ੍ਹਾਂ ਬੱਚਿਆਂ ਨੂੰ ਬੱਸ ਵਿਚ ਖਾਣ-ਪੀਣ ਦੀਆਂ ਸੇਵਾਵਾਂ ਦੀ ਦਿੱਤੀਆਂ ਜਾਣਗੀਆਂ ਅਤੇ ਦਿੱਲੀ ਵਿਖੇ ਬੱਚਿਆਂ ਦਾ ਸਹਿਯੋਗ ਕਰਨ ਲਈ ਦਿੱਲੀ ਸਿੱਖ ਮਿਸ਼ਨ ਦਾ ਸਟਾਫ਼ ਕਾਰਜ ਕਰੇਗਾ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅੱਜ ਦਾ ਯੁੱਗ ਸੋਸ਼ਲ ਮੀਡੀਆ ਦਾ ਯੁੱਗ ਹੈ ਅਤੇ ਅੰਤ੍ਰਿੰਗ ਕਮੇਟੀ ਨੇ ਆਈ.ਟੀ.ਵਿੰਗ ਨੂੰ ਹੋਰ ਮਜ਼ਬੂਤ ਕਰਨ ਲਈ ਨਵੀਆਂ ਸੋਧਾਂ ਅਤੇ ਸੇਧਾਂ ਨੂੰ ਪ੍ਰਵਾਨਗੀ ਦਿੱਤੀ ਹੈ। ਉਨ੍ਹਾਂ ਕਿਹਾ ਕਿ ਆਈ.ਟੀ.ਵਿੰਗ ਨੂੰ ਚੁਸਤ ਦਰੁੱਸਤ ਬਨਾਉਣ ਲਈ ਕਮੇਟੀ ਕਾਇਮ ਕੀਤੀ ਗਈ ਸੀ, ਜਿਸ ਦੀ ਸਿਫਾਰਸ਼ਾਂ ਲਾਗੂ ਕੀਤੀਆਂ ਜਾਣਗੀਆਂ। ਉਨ੍ਹਾਂ ਕਿਹਾ ਕਿ ਅਜੋਕੇ ਦੌਰ ਵਿਚ ਸਿੱਖ ਮਸਲੇ ਜਾਣਬੁਝ ਕੇ ਉਲਝਾਏ ਜਾ ਰਹੇ ਹਨ, ਜਿਨ੍ਹਾਂ ਬਾਰੇ ਵਿਚਾਰ-ਚਰਚਾ ਅਤੇ ਪ੍ਰਮਾਣਿਕ ਜਾਣਕਾਰੀ ਦੇਣ ਲਈ ਪ੍ਰੋਗਰਾਮ ਬਣਾਏ ਜਾਣਗੇ। ਇਸ ਦੇ ਨਾਲ ਹੀ ਭਰੋਸੇਯੋਗ ਸਿੱਖ ਖਬਰਾਂ ਦੇ ਬੁਲਟਿਨ ਤਿਆਰ ਕੀਤੇ ਜਾਣਗੇ ਅਤੇ ਸਿੱਖ ਇਤਿਹਾਸ ਤੇ ਸਿਧਾਂਤਾਂ ਬਾਰੇ ਜਾਣਕਾਰੀ ਦਿੰਦੇ ਪ੍ਰੋਗਰਾਮ ਵੀ ਚਲਾਏ ਜਾਣਗੇ। ਉਨ੍ਹਾਂ ਦੱਸਿਆ ਕਿ ਅੰਤ੍ਰਿੰਗ ਕਮੇਟੀ ਨੇ ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਮੰਗ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਪਾਵਨ ਸਰੂਪ ਭੇਜਣ ਦਾ ਵੀ ਫੈਸਲਾ ਕੀਤਾ। ਇਹ ਪਾਵਨ ਸਰੂਪ ਛੱਤੀਸਗੜ੍ਹ ਅਤੇ ਮਹਾਂਰਾਸ਼ਟਰ ਦੀਆਂ ਸੰਗਤਾਂ ਲਈ ਵਿਸ਼ੇਸ਼ ਬੱਸ ਰਾਹੀਂ ਭੇਜੇ ਜਾਣਗੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸਿੱਖ ਬੰਦੀਆਂ ਦੀ ਰਿਹਾਈ ਜਲਦ ਕਰਨ ਦੀ ਵੀ ਮੰਗ ਕੀਤੀ। ਉਨ੍ਹਾਂ ਕਿਹਾ ਕਿ ਸਿੱਖ ਮਸਲਿਆਂ 'ਤੇ ਸਰਕਾਰਾਂ ਦੀ ਉਦਾਸੀਨਤਾ ਮਾੜੀ ਗੱਲ ਹੈ ਅਤੇ ਸਿੱਖਾਂ ਨੂੰ ਦੇਸ਼ ਦੇ ਸੰਵਿਧਾਨ ਅਨੁਸਾਰ ਹੱਕ ਮਿਲਣੇ ਚਾਹੀਦੇ ਹਨ। ਉਨ੍ਹਾਂ ਕਿਹਾ ਕਿ ਤਿੰਨ-ਤਿੰਨ ਦਹਾਕੇ ਸਜ਼ਾ ਪੂਰੀਆਂ ਕਰਨ ਵਾਲੇ ਸਿੱਖ ਬੰਦੀਆਂ ਨੂੰ ਰਿਹਾਅ ਨਹੀਂ ਕੀਤਾ ਜਾ ਰਿਹਾ ਅਤੇ ਇਥੋਂ ਤੱਕ ਕਿ ਕਈਆਂ ਨੂੰ ਪੈਰੋਲ ਵੀ ਨਹੀਂ ਦਿੱਤੀ ਗਈ। ਉਨ੍ਹਾਂ ਕਿਹਾ ਕਿ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਨੂੰ ਰਿਹਾਅ ਕਰਨ ਦੇ ਕੇਂਦਰ ਸਰਕਾਰ ਦੇ ਫੈਸਲੇ ਵਿਰੁੱਧ ਦਿੱਲੀ ਦੀ ਕੇਜਰੀਵਾਲ ਸਰਕਾਰ ਅੜੀ ਹੋਈ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਮਸਲੇ 'ਤੇ ਭਾਰਤ ਦੇ ਗ੍ਰਹਿ ਮੰਤਰੀ ਨੂੰ ਮਿਲੇਗੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਸ ਦੌਰਾਨ ਜੇਲ੍ਹਾਂ ਵਿਚ ਸੰਗਰਾਂਦ ਤੇ ਗੁਰਪੁਰਬਾਂ ਮੌਕੇ ਰਸਦਾਂ ਭੇਜਣ ਦਾ ਵੀ ਐਲਾਨ ਕੀਤਾ। ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਬੰਗਲੌਰ ਤੇ ਮੰਗਲੌਰ ਵਿਖੇ ਸਿੱਖ ਬੱਚਿਆਂ ਨੂੰ ਦਸਤਾਰ ਸਮੇਤ ਕਲਾਸਾਂ ਵਿਚ ਬੈਠਣ ਤੋਂ ਰੋਕਣ ਦੇ ਮਾਮਲੇ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦੇ ਇਕ ਵਫ਼ਦ ਦੇ ਕਰਨਾਟਕਾ ਦੇ ਮੁੱਖ ਮੰਤਰੀ ਸ੍ਰੀ ਬਸਵਾਰਾਜ ਬੋਮਈ ਅਤੇ ਸਿੱਖਿਆ ਮੰਤਰੀ ਸ੍ਰੀ ਬੀਸੀ ਨਾਗੇਸ਼ ਨਾਲ ਮੁਲਾਕਾਤ ਕੀਤੀ ਹੈ, ਜਿਨ੍ਹਾਂ ਨੇ ਭਵਿੱਖ ਵਿਚ ਅਜਿਹਾ ਨਾ ਵਾਪਰਣ ਦਾ ਭਰੋਸਾ ਦਿੱਤਾ ਹੈ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾਂ ਨੂੰ ੩ ਫੀਸਦੀ ਮਹਿੰਗਾਈ ਭੱਤਾ ਦੇਣ ਨੂੰ ਵੀ ਪ੍ਰਵਾਨਗੀ ਦਿੱਤੀ ਗਈ। ਐਡਵੋਕੇਟ ਧਾਮੀ ਨੇ ਦੱਸਿਆ ਕਿ ਇਸ ਤੋਂ ਇਲਾਵਾ ੨੦ ਹਜ਼ਾਰ ਤੱਕ ਤਨਖ਼ਾਹ ਵਾਲੇ ਮੁਲਾਜ਼ਮਾਂ ਨੂੰ ੧੦੦੦ ਰੁਪਏ, ੨੦ ਤੋਂ ੪੦ ਹਜ਼ਾਰ ਤੱਕ ੫੦੦ ਰੁਪਏ ਵਿਸ਼ੇਸ਼ ਭੱਤਾ ਵੀ ਦਿੱਤਾ ਜਾਵੇਗਾ। ਇਸੇ ਤਰ੍ਹਾਂ ਬਿਲਮੁਕਤਾ ਮੁਲਾਜ਼ਮਾਂ ਨੂੰ ੧੦੦੦ ਹਜ਼ਾਰ ਰੁਪਏ, ਦਿਹਾੜੀ ਵਾਲੇ ਮੁਲਾਜ਼ਮਾਂ ਨੂੰ ੧੫ ਰੁਪਏ ਪ੍ਰਤੀ ਦਿਹਾੜੀ ਅਤੇ ਪਾਰਟ ਟਾਇਮ ਨੂੰ ੫੦੦ ਰੁਪਏ ਮਾਸਿਕ ਵਾਧਾ ਦਿੱਤਾ ਜਾਵੇਗਾ।

ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਗੁਰਿੰਦਰਪਾਲ ਸਿੰਘ ਗੋਰਾ, ਸ. ਅਮਰਜੀਤ ਸਿੰਘ ਬੰਡਾਲਾ, ਬੀਬੀ ਗੁਰਪ੍ਰੀਤ ਕੌਰ, ਸ. ਜੋਧ ਸਿੰਘ ਸਮਰਾ, ਬਾਬਾ ਗੁਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ਼ਾਹਬਾਜ਼ ਸਿੰਘ, ਸ. ਗੁਰਨਾਮ ਸਿੰਘ, ਸ. ਅਜਾਦਦੀਪ ਸਿੰਘ, ਸ. ਗੁਰਚਰਨ ਸਿੰਘ ਕੋਹਾਲਾ, ਸ. ਲਖਬੀਰ ਸਿੰਘ ਆਦਿ ਹਾਜ਼ਰ ਸਨ। ੮ ਮਾਰਚ

# ਕਾਂਗਰਸ ਪਾਰਟੀ ਵੱਲੋਂ ਸਿੱਖ ਸ਼ਬਦਾਵਲੀ ਨੂੰ ਤੋੜ ਮਰੋੜ ਕੇ ਪੇਸ਼ ਕਰਨ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਖ਼ਤ ਨੋਟਿਸ

## ਚੋਣ ਕਮਿਸ਼ਨਰ ਨੂੰ ਹੋਰਡਿੰਗ ਬੋਰਡ ਹਟਾਏ ਜਾਣ ਅਤੇ ਕਾਂਗਰਸ ਪਾਸੋਂ ਜਨਤਕ ਮੁਆਫ਼ੀ ਮੰਗਵਾਉਣ ਲਈ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਾਂਗਰਸ ਪਾਰਟੀ ਵੱਲੋਂ ਆਪਣੇ ਨਿੱਜੀ ਅਤੇ ਰਾਜਸੀ ਹਿੱਤਾਂ ਲਈ ਸਿੱਖ ਅਰਦਾਸ ਦੀਆਂ ਆਖ਼ਰੀ ਸਤਰਾਂ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਨੂੰ ਤੋੜ ਮਰੋੜ ਕੇ 'ਪੰਜਾਬ ਦੀ ਚੜ੍ਹਦੀ ਕਲਾ, ਕਾਂਗਰਸ ਮੰਗੇ ਸਰਬੱਤ ਦਾ ਭਲਾ' ਵਜੋਂ ਵਰਤਣ 'ਤੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਇਸ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਪੰਜਾਬ ਦੇ ਚੋਣ ਕਮਿਸ਼ਨਰ ਪਾਸ ਲਿਖਤੀ ਸ਼ਿਕਾਇਤ ਭੇਜੀ ਗਈ ਹੈ। ਪੰਜਾਬ ਚੋਣਾਂ ਦੇ ਮੱਦੇਨਜ਼ਰ ਕਾਂਗਰਸ ਨੇ ਇਹ ਘਿਨੌਣੀ ਹਰਕਤ ਕੀਤੀ ਹੈ, ਜਿਸ ਦਾ ਸਿੱਖ ਸੰਗਤਾਂ ਅੰਦਰ ਭਾਰੀ ਰੋਸ ਹੈ। ਕਾਂਗਰਸ ਨੇ ਸਿੱਖ ਸ਼ਬਦਾਵਲੀ ਨੂੰ ਤੋੜ-ਮਰੋੜ ਕੇ ਥਾਂ-ਥਾਂ ਲਗਾਏ ਆਪਣੇ ਹੋਰਡਿੰਗ ਬੋਰਡਾਂ 'ਤੇ ਛਪਵਾਇਆ ਹੈ ਅਤੇ ਅੱਜ ਆਪਣੇ ਟਵਿੱਟਰ ਖਾਤੇ 'ਤੇ ਵੀ ਪੋਸਟ ਕੀਤਾ ਹੈ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਾਂਗਰਸ ਦੀ ਇਸ ਹਰਕਤ ਨੂੰ ਸਿੱਖ ਭਾਵਨਾਵਾਂ ਨਾਲ ਖਿਲਵਾੜ ਕਰਾਰ ਦਿੰਦਿਆਂ ਕਿਹਾ ਕਿ ਸਿੱਖ ਅਰਦਾਸ ਦੇ ਇਹ ਸ਼ਬਦ ਹਰ ਸਿੱਖ ਦੇ ਹਿਰਦੇ ਵਿਚ ਵਸੇ ਹੋਏ ਹਨ, ਜਦਕਿ ਕਾਂਗਰਸ ਨੇ ਇਨ੍ਹਾਂ ਨੂੰ ਬਦਲ ਕੇ ਸਿੱਖ ਭਾਵਨਾਵਾਂ ਨੂੰ ਸੱਟ ਮਾਰੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਕਾਂਗਰਸ ਪਾਰਟੀ ਵੱਲੋਂ ਸਿੱਖ ਸ਼ਬਦਾਵਲੀ ਨੂੰ ਤੋੜ-ਮਰੋੜ ਕੇ ਵਰਤਣ ਨਾਲ ਸਿੱਖ ਸਮਾਜ ਅੰਦਰ ਭਾਰੀ ਰੋਸ ਪੈਦਾ ਹੋਇਆ ਹੈ ਅਤੇ ਇਸ ਨੂੰ ਲੈ ਕੇ ਸਿੱਖਾਂ

*(ਬਾਕੀ ਪੰਨਾ ੨੨ 'ਤੇ)*








1. ਗੁਰਦਾਸਪੁਰ ਦੇ ਨਗਰ ਗੋਧਰਪੁਰ ਵਿਖੇ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੇ 101ਵੇਂ ਵਰ੍ਹੇ ਮੌਕੇ ਕਰਵਾਏ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਮੁੱਖ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ। 2. ਸਿੰਘ ਸਾਹਿਬ ਜੀ ਨੂੰ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਨਾਲ ਹਨ ਅੰਤ੍ਰਿੰਗ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਨਾਮ ਸਿੰਘ ਜੱਸਲ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਿੰਦਰ ਸਿੰਘ ਸ਼ਾਮਪੁਰਾ, ਸ. ਰਤਨ ਸਿੰਘ ਜੱਫਰਵਾਲ, ਸ. ਕੁਲਦੀਪ ਸਿੰਘ ਤੇੜਾ, ਸ. ਗੁਰਇਕਬਾਲ ਸਿੰਘ ਮਾਹਲ, ਸ. ਜਸਬੀਰ ਸਿੰਘ ਘੁੰਮਣ, ਸ. ਸੁਖਬੀਰ ਸਿੰਘ ਵਾਹਲਾ, ਸਕੱਤਰ ਸ. ਪਰਮਜੀਤ ਸਿੰਘ ਸਰੋਆ ਤੇ ਹੋਰ। 3. ਸੰਗਤਾਂ ਦਾ ਇਕੱਠ। (25 ਫਰਵਰੀ)




1. ਗੁਰਦਾਸਪੁਰ ਦੇ ਨਗਰ ਗੋਧਰਪੁਰ ਵਿਖੇ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੇ 101ਵੇਂ ਵਰ੍ਹੇ ਮੌਕੇ ਕਰਵਾਏ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ। 2. ਪ੍ਰਧਾਨ ਸਾਹਿਬ ਜੀ ਨੂੰ ਸਨਮਾਨਿਤ ਕਰਨ ਸਮੇਂ ਅੰਤ੍ਰਿੰਗ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ ਐਡਵੋਕੇਟ ਸ. ਭਗਵੰਤ ਸਿੰਘ ਸਿਆਲਕਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਗੁਰਨਾਮ ਸਿੰਘ ਜੱਸਲ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਿੰਦਰ ਸਿੰਘ ਸ਼ਾਮਪੁਰਾ, ਸ. ਰਤਨ ਸਿੰਘ ਜੱਫਰਵਾਲ, ਸ. ਕੁਲਦੀਪ ਸਿੰਘ ਤੇੜਾ, ਸ. ਗੁਰਇਕਬਾਲ ਸਿੰਘ ਮਾਹਲ, ਸ. ਜਸਬੀਰ ਸਿੰਘ ਘੁੰਮਣ, ਸ. ਸੁਖਬੀਰ ਸਿੰਘ ਵਾਹਲਾ, ਸਕੱਤਰ ਸ. ਪਰਮਜੀਤ ਸਿੰਘ ਸਰੋਆ ਤੇ ਹੋਰ। 3. ਸੰਗਤਾਂ ਦਾ ਇਕੱਠ। (25 ਫਰਵਰੀ)



ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਡੇਰਾ ਬਾਬਾ ਨਾਨਕ (ਗੁਰਦਾਸਪੁਰ) ਦੀ ਨਵੀਂ ਤਿਆਰ ਕੀਤੀ ਗਈ ਇਮਾਰਤ ਪੰਥਕ ਰਵਾਇਤਾਂ ਅਨੁਸਾਰ ਸੰਗਤ ਅਰਪਣ ਕਰਨ ਸਮੇਂ ਕਾਰਸੇਵਾ ਵਾਲੇ ਬਾਬਾ ਸੇਵਾ ਸਿੰਘ ਜੀ ਨੂੰ ਸਨਮਾਨਿਤ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ ਸ. ਗੁਰਨਾਮ ਸਿੰਘ ਜੱਸਲ ਤੇ ਹੋਰ। (23 ਫਰਵਰੀ)



ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਡੇਰਾ ਬਾਬਾ ਨਾਨਕ ਵਿਖੇ ਇਤਿਹਾਸਕ ਖੂਹ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਆ ਕੇ ਬਿਰਾਜੇ ਸਨ, ਦੀ ਕਾਰਸੇਵਾ ਆਰੰਭ ਕਰਦੇ ਹੋਏ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਬਾਬਾ ਸਤਨਾਮ ਸਿੰਘ ਤੇ ਹੋਰ ਸ਼ਖਸੀਅਤਾਂ। (23 ਫਰਵਰੀ)






ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਨਾਲ ਸਬੰਧਤ ਬਾਬਾ ਦੀਪ ਸਿੰਘ ਜੀ ਨਿਵਾਸ ਦੀ ਛੱਤ 'ਤੇ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਵੱਲੋਂ ਸੋਲਰ ਪਲਾਂਟ ਦੀ ਕਰਵਾਈ ਗਈ ਸੇਵਾ ਦੀ ਸ਼ੁਰੂਆਤ ਕਰਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡੋਵਕੇਟ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਭਾਈ ਮਨਜੀਤ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ. ਗੁਰਿੰਦਰ ਸਿੰਘ ਮਥਰੇਵਾਲ, ਯੂਨਾਈਟਡ ਸਿੱਖ ਮਿਸ਼ਨ ਦੇ ਚੇਅਰਮੈਨ ਸ. ਰਸ਼ਪਾਲ ਸਿੰਘ ਢੀਂਡਸਾ, ਮੈਨੇਜਰ ਸ. ਸੁਖਰਾਜ ਸਿੰਘ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ, ਮੀਤ ਮੈਨੇਜਰ ਸ. ਗੁਰਪ੍ਰੀਤ ਸਿੰਘ ਅਤੇ ਹੋਰ। (28 ਫਰਵਰੀ)



ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਸੀਨੀ:ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀ: ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਮੈਂਬਰਾਨ ਤੇ ਅਧਿਕਾਰੀ। (8 ਮਾਰਚ)



ਸ਼੍ਰੋਮਣੀ ਕਮੇਟੀ ਦੇ ਬਜਟ ਸਬੰਧੀ ਸਬ-ਕਮੇਟੀ ਦੀ ਇਕੱਤਰਤਾ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਸ. ਸਤਵਿੰਦਰ ਸਿੰਘ ਟੌਹੜਾ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਅਤੇ ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ ਨੇ ਸ਼ਿਰਕਤ ਕੀਤੀ। (22 ਫਰਵਰੀ)







1. ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਖੇ ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਮਤਿ ਸਮਾਗਮ ਦੌਰਾਨ ਭਾਈ ਜਗਜੀਤ ਸਿੰਘ ਠੀਕਰੀਵਾਲ ਨੂੰ ਪ੍ਰਿੰਸੀਪਲ ਗੰਗਾ ਸਿੰਘ ਐਵਾਰਡ ਨਾਲ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਅਤੇ ਹੋਰ।

2. ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਸਟਾਫ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੂੰ ਸਨਮਾਨਿਤ ਕਰਨ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਪ੍ਰਿੰਸੀਪਲ ਮਨਜੀਤ ਕੌਰ ਤੇ ਹੋਰ।

3. ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਸਮਾਗਮ ਦੌਰਾਨ ਹਾਜ਼ਰ ਸ਼੍ਰੋਮਣੀ ਕਮੇਟੀ ਪ੍ਰਧਾਨ ਹਰਜਿੰਦਰ ਸਿੰਘ ਧਾਮੀ, ਪ੍ਰਮੁੱਖ ਸ਼ਖ਼ਸੀਅਤਾਂ ਅਤੇ ਕਾਲਜ ਦੇ ਵਿਦਿਆਰਥੀ। (28 ਫਰਵਰੀ)






ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਹਰ ਸਾਲ ਲਈ ਜਾਂਦੀ ਧਾਰਮਿਕ ਪ੍ਰੀਖਿਆ ਵਿਚ ਵਜ਼ੀਫਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇ ਚੈੱਕ ਦੇ ਕੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ, ਨਾਲ ਹਨ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਰਾਮਪਾਲ ਸਿੰਘ ਬਹਿਣੀਵਾਲ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਸ. ਮੁਖਤਾਰ ਸਿੰਘ, ਧਾਰਮਿਕ ਪ੍ਰੀਖਿਆ ਦੇ ਇੰਚਾਰਜ ਪ੍ਰੋਫੈਸਰ ਸੁਖਦੇਵ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ (28 ਫਰਵਰੀ)



ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਮੌਕੇ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਅਰਦਾਸ ਵਿਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਅਧਿਕਾਰੀ ਤੇ ਸੰਗਤਾਂ। (16 ਫਰਵਰੀ)



ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮਗਰੋਂ ਅਰਦਾਸ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਅਧਿਕਾਰੀ ਤੇ ਕਰਮਚਾਰੀ। (21 ਫਰਵਰੀ)

(ਪੰਨਾ ੧੮ ਦਾ ਬਾਕੀ)

ਦੀ ਪ੍ਰਤੀਨਿਧ ਧਾਰਮਿਕ ਸੰਸਥਾ ਹੁੰਦਿਆਂ ਸ਼੍ਰੋਮਣੀ ਕਮੇਟੀ ਨੂੰ ਸੰਗਤ ਦੇ ਇਤਰਾਜ਼ ਮਿਲ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਪੰਜਾਬ ਦੇ ਚੋਣ ਕਮਿਸ਼ਨਰ ਨੂੰ ਇਸ ਸਬੰਧ ਵਿਚ ਸ਼ਿਕਾਇਤ ਭੇਜ ਕੇ ਅਪੀਲ ਕੀਤੀ ਗਈ ਹੈ ਕਿ ਕਾਂਗਰਸ ਦੀ ਇਸ ਹਰਕਤ ਦਾ ਸਖ਼ਤ ਨੋਟਿਸ ਲਿਆ ਜਾਵੇ ਅਤੇ ਇਸ ਨੂੰ ਤੁਰੰਤ ਵਾਪਸ ਕਰਵਾਇਆ ਜਾਵੇ। ਉਨ੍ਹਾਂ ਕਿਹਾ ਕਿ ਇਸ ਸਬੰਧ ਵਿਚ ਕਾਂਗਰਸ ਵੱਲੋਂ ਲਗਾਏ ਗਏ ਹੋਰਡਿੰਗ ਬੋਰਡ ਹਟਾਉਣ ਅਤੇ ਜਨਤਕ ਮੁਆਫ਼ੀ ਮੰਗਵਾਉਣ ਲਈ ਕਾਰਵਾਈ ਕਰਨ ਲਈ ਵੀ ਚੋਣ ਕਮਿਸ਼ਨਰ ਨੂੰ ਕਿਹਾ ਗਿਆ ਹੈ। ਸ਼੍ਰੋਮਣੀ ਕਮੇਟੀ ਨੇ ਪ੍ਰਧਾਨ ਨੇ ਕਿਹਾ ਕਿ ਸਿੱਖ ਭਾਵਨਾਵਾਂ ਨਾਲ ਜੁੜੀ ਸ਼ਬਦਾਵਲੀ ਨੂੰ ਰਾਜਸੀ ਅਤੇ ਨਿੱਜੀ ਹਿੱਤਾਂ ਲਈ ਵਰਤਣ ਦਾ ਕਿਸੇ ਨੂੰ ਹੱਕ ਨਹੀਂ ਹੈ।੨ ਫ਼ਰਵਰੀ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਕਹਿਣ 'ਤੇ ਮੁਹੰਮਦ ਮੁਸਤਫਾ ਸਿੱਖ ਕੌਮ ਤੋਂ ਮੁਆਫ਼ੀ ਮੰਗੇ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਾਂਗਰਸੀ ਆਗੂ ਮੁਹੰਮਦ ਮੁਸਤਫਾ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਕਹਿਣ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕਰਦਿਆਂ ਸਿੱਖ ਕੌਮ ਤੋਂ ਮੁਆਫ਼ੀ ਮੰਗਣ ਲਈ ਕਿਹਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਨੁੱਖਤਾ ਦੇ ਅਧਿਆਤਮਕ ਗੁਰੂ ਹਨ। ਉਨ੍ਹਾਂ ਕਿਹਾ ਕਿ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾਗੱਦੀ ਦੇ ਕੇ ਸਿੱਖ ਕੌਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਸੀ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸਿੱਖ ਕੌਮ ਦੀ ਅਥਾਹ ਸ਼ਰਧਾ ਹੈ, ਜਿਸ ਅੰਦਰ ਦਰਜ ਗੁਰਬਾਣੀ ਤੋਂ ਅਗਵਾਈ ਲੈ ਕੇ ਸਿੱਖ ਆਪਣਾ ਜੀਵਨ ਬਸਰ ਕਰਦੇ ਹਨ। ਉਨ੍ਹਾਂ ਕਿਹਾ ਕਿ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਕਹਿਣਾ ਮੁਹੰਮਦ ਮੁਸਤਫਾ ਦੀ ਬੌਣੀ ਮਾਨਸਿਕਤਾ ਦਾ ਪ੍ਰਗਟਾਵਾ ਹੈ। ਉਨ੍ਹਾਂ ਕਿਹਾ ਕਿ ਉਸ ਦੇ ਇਸ ਬਿਆਨ ਨਾਲ ਸਿੱਖ ਕੌਮ ਦੀਆਂ ਭਾਵਨਾਵਾਂ ਨੂੰ ਸੱਟ ਵੱਜੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਮੁਹੰਮਦ ਮੁਸਤਫਾ ਖੁਲ੍ਹੇਆਮ ਮੁਆਫ਼ੀ ਮੰਗਣ, ਜੇਕਰ ਅਜਿਹਾ ਨਹੀਂ ਕਰਦੇ ਤਾਂ ਉਨ੍ਹਾਂ ਖਿਲਾਫ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ੧ ਫ਼ਰਵਰੀ

# ਯੂ.ਕੇ. ਦੀ ਗ੍ਰਹਿ ਸਕੱਤਰ ਵੱਲੋਂ ਸਿੱਖਾਂ ਵਿਰੁੱਧ ਟਿੱਪਣੀ ਸਬੰਧੀ ਸ਼੍ਰੋਮਣੀ ਕਮੇਟੀ ਨੇ ਬ੍ਰਿਟਿਸ਼ ਹਾਈ ਕਮਿਸ਼ਨਰ ਨੂੰ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਯੂਨਾਈਟਿਡ ਕਿੰਗਡਮ (ਯੂਕੇ) ਦੀ ਗ੍ਰਹਿ ਸਕੱਤਰ ਪ੍ਰੀਤੀ ਪਟੇਲ ਵੱਲੋਂ ਸਿੱਖਾਂ ਵਿਰੁੱਧ ਕੀਤੀ ਟਿੱਪਣੀ ਨੂੰ ਲੈ ਕੇ ਬ੍ਰਿਟਿਸ਼ ਹਾਈ ਕਮਿਸ਼ਨਰ ਨੂੰ ਪੱਤਰ ਲਿਖਿਆ ਹੈ। ਪ੍ਰੀਤੀ ਪਟੇਲ ਨੇ ੧੯ ਨਵੰਬਰ, ੨੦੨੧ ਨੂੰ ਵਾਸ਼ਿਗਟਨ ਡੀ.ਸੀ. ਵਿਖੇ ਹੈਰੀਟੇਜ ਫਾਊਂਡੇਸ਼ਨ ਨੂੰ ਆਪਣੇ ਸੰਬੋਧਨ ਦੌਰਾਨ ਸਿੱਖਾਂ ਵਿਰੁੱਧ ਬਿਆਨ ਦਿੱਤਾ ਸੀ, ਜੋ ਹੁਣ ਸਾਹਮਣੇ ਆਇਆ ਹੈ। ਉਸ ਨੇ ਕਿਹਾ ਸੀ ਕਿ ਸਿੱਖ ਵੱਖਵਾਦੀ ਕੱਟੜਪੰਥੀਆਂ ਨੇ ਵੀ ਹਾਲ ਹੀ ਦੇ ਸਾਲਾਂ ਵਿਚ ਕਾਫੀ ਤਣਾਅ ਪੈਦਾ ਕੀਤਾ ਹੈ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਬ੍ਰਿਟਿਸ਼ ਹਾਈ ਕਮਿਸ਼ਨਰ ਨੂੰ ਲਿਖੇ ਪੱਤਰ ਵਿਚ ਕਿਹਾ ਹੈ ਕਿ ੧੯ ਨਵੰਬਰ ੨੦੨੧ ਨੂੰ ਯੂ.ਕੇ. ਦੀ ਗ੍ਰਹਿ ਸਕੱਤਰ ਪ੍ਰੀਤੀ ਪਟੇਲ ਨੇ ਵਾਸ਼ਿਗਟਨ ਡੀਸੀ ਵਿਚ ਇਕ ਭਾਸ਼ਨ ਦਿੱਤਾ ਸੀ, ਜਿਸ ਵਿਚ ਸਿੱਖਾਂ ਵਿਰੁੱਧ ਵਿਚਾਰ ਹਨ। ਸ਼੍ਰੋਮਣੀ

ਕਮੇਟੀ ਪ੍ਰਧਾਨ ਨੇ ਕਿਹਾ ਕਿ ਯੂਕੇ ਦੀਆਂ ਸਿੱਖ ਜਥੇਬੰਦੀਆਂ ਨੇ ਇਸ ਮੁੱਦੇ ਨੂੰ ਸ਼੍ਰੋਮਣੀ ਗੁਰਦੁਆਰ ਪ੍ਰਬੰਧਕ ਕਮੇਟੀ ਦੇ ਧਿਆਨ ਵਿਚ ਲਿਆਂਦਾ ਹੈ। ਉਨ੍ਹਾਂ ਕਿਹਾ ਕਿ ਪ੍ਰੀਤੀ ਪਟੇਲ ਦਾ ਸੰਬੋਧਨ ਸਿੱਖ ਕੌਮ ਦੇ ਅਕਸ ਨੂੰ ਭਾਰੀ ਠੇਸ ਪਹੁੰਚਾਉਣ ਵਾਲਾ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਯੂਕੇ ਵਿਚ ਸਿੱਖਾਂ ਦਾ ਸਕਾਰਾਤਮਕ ਯੋਗਦਾਨ ਪਾਉਣ ਦਾ ਲੰਮਾ ਇਤਿਹਾਸ ਹੈ। ਮਹਾਂਮਾਰੀ ਦੌਰਾਨ, ਯੂਕੇ ਸਮੇਤ ਦੁਨੀਆਂ ਭਰ ਦੇ ਸਿੱਖ ਭਾਈਚਾਰੇ ਨੇ ਮਾਨਵਤਾਵਾਦੀ ਯਤਨਾਂ ਵਿਚ ਵੱਡਾ ਯੋਗਦਾਨ ਪਾਇਆ। ਉਨ੍ਹਾਂ ਕਿਹਾ ਕਿ ਦੁਨੀਆਂ ਭਰ ਦੇ ਸਿੱਖਾਂ ਨੇ ਆਪਣੀ ਮਿਹਤਨ ਨਾਲ ਵੱਖ-ਵੱਖ ਦੇਸ਼ਾਂ ਵਿਚ ਉੱਚ ਪੱਧਰ 'ਤੇ ਮੁਕਾਮ ਹਾਸਲ ਕੀਤਾ ਹੈ, ਪਰ ਪਟੇਲ ਵਰਗੇ ਨੇਤਾਵਾਂ ਵੱਲੋਂ ਕੀਤਾ ਜਾ ਰਿਹਾ ਪ੍ਰਚਾਰ ਸਿੱਖ ਕੌਮ ਦੇ ਅਕਸ ਨੂੰ ਢਾਹ ਲਾਉਣ ਵਾਲਾ ਹੈ। ਉਨ੍ਹਾਂ ਕਿਹਾ ਕਿ ਇਸ ਗੱਲ ਦੀ ਡੂੰਘੀ ਚਿੰਤਾ ਹੈ ਕਿ ਸੀਨੀਅਰ ਸਿਆਸਤਦਾਨਾਂ ਦੁਆਰਾ ਵੰਡਣ ਵਾਲੀ ਬੇਬੁਨਿਆਦ ਬਿਆਨਬਾਜ਼ੀ ਦੁਨੀਆਂ ਭਰ ਵਿਚ ਸਿੱਖਾਂ ਵਿਰੁੱਧ ਨਫ਼ਰਤੀ ਅਪਰਾਧ ਨੂੰ ਜਨਮ ਦੇ ਸਕਦੀ ਹੈ। ਉਨ੍ਹਾਂ ਕਿਹਾ ਕਿ ਗ੍ਰਹਿ ਸਕੱਤਰ ਪਟੇਲ ਸਿੱਖ ਕੌਮ ਨੂੰ ਠੇਸ ਪਹੁੰਚਾਉਣ ਵਾਲੀਆਂ ਹਰਕਤਾਂ ਕਰਕੇ ਸਿੱਖ ਸਮਾਜ ਦੇ ਵਿਰੁੱਧ ਬੇਬੁਨਿਆਦ ਦਾਅਵੇ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਪ੍ਰੀਤੀ ਪਟੇਲ ਸਿੱਖ ਭਾਈਚਾਰੇ ਵਿਰੁੱਧ ਕੀਤੀ ਬਿਆਨਬਾਜ਼ੀ ਲਈ ਮੁਆਫ਼ੀ ਮੰਗਣ ਅਤੇ ਇਸ ਬੇਬੁਨਿਆਦ ਬਿਆਨ ਨੂੰ ਵਾਪਸ ਲੈਣ। ੫ ਫ਼ਰਵਰੀ

## ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਜਥੇਦਾਰ ਹਰਬੰਸ ਸਿੰਘ ਘੁੰਮਣ ਦੇ ਅਕਾਲ ਚਲਾਣੇ 'ਤੇ ਐਡਵੋਕੇਟ ਧਾਮੀ ਵੱਲੋਂ ਦੁੱਖ ਪ੍ਰਗਟ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਅਤੇ ਸਾਬਕਾ ਵਿਧਾਇਕ ਜਥੇਦਾਰ ਹਰਬੰਸ ਸਿੰਘ ਘੁੰਮਣ ਦੇ ਅਕਾਲ ਚਲਾਣਾ ਕਰ ਜਾਣ 'ਤੇ ਗਹਿਰੇ ਦੁੱਖ ਦਾ ਇਜ਼ਹਾਰ ਕੀਤਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਜਥੇਦਾਰ ਹਰਬੰਸ ਸਿੰਘ ਨੇ ਹਰ ਪੰਥਕ ਮੋਰਚੇ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦਿਆਂ ਪੰਥਕ ਕਾਰਜਾਂ ਵਿਚ ਮੋਹਰੀ ਰੋਲ ਅਦਾ ਕੀਤਾ। ਸ਼੍ਰੋਮਣੀ ਕਮੇਟੀ ਮੈਂਬਰ ਹੁੰਦਿਆਂ ਉਨ੍ਹਾਂ ਨੇ ਜ਼ਿਕਰਯੋਗ ਸੇਵਾਵਾਂ ਨਿਭਾਈਆਂ। ਉਨ੍ਹਾਂ ਕਿਹਾ ਕਿ ਜਥੇਦਾਰ ਘੁੰਮਣ ਦਾ ਸੰਸਾਰ ਤੋਂ ਤੁਰ ਜਾਣਾ ਪੰਥ ਅਤੇ ਪਰਿਵਾਰ ਲਈ ਵੱਡਾ ਘਾਟਾ ਹੈ। ਉਨ੍ਹਾਂ ਜਥੇਦਾਰ ਹਰਬੰਸ ਸਿੰਘ ਦੇ ਪਰਿਵਾਰ ਨਾਲ ਦੁੱਖ ਸਾਂਝਾ ਕਰਦਿਆਂ ਵਿਛੜੀ ਆਤਮਾ ਨਮਿਤ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕੀਤੀ। ਜਥੇਦਾਰ ਹਰਬੰਸ ਸਿੰਘ ਘੁੰਮਣ ਦਾ ਅੰਤਮ ਸੰਸਕਾਰ ਘੁੰਮਣ ਕਲਾਂ ਜ਼ਿਲ੍ਹਾ ਗੁਰਦਾਸਪੁਰ ਵਿਖੇ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਉਨ੍ਹਾਂ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ ਨੇ ਜਥੇਦਾਰ ਹਰਬੰਸ ਸਿੰਘ ਦੀ ਮ੍ਰਿਤਕ ਦੇਹ 'ਤੇ ਲੋਈ ਭੇਟ ਕਰਕੇ ਸਤਿਕਾਰ ਭੇਟ ਕੀਤਾ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਜਥੇਦਾਰ ਹਰਬੰਸ ਸਿੰਘ ਘੁੰਮਣ ਦੇ ਅਕਾਲ ਚਲਾਣਾ ਕਰ ਜਾਣ 'ਤੇ ਦੁੱਖ ਦਾ ਪ੍ਰਗਟਾਵਾ ਕਰਦਿਆਂ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ੩ ਫ਼ਰਵਰੀ

## ਡੇਰਾ ਸਿਰਸਾ ਮੁਖੀ ਨੂੰ ਫਰਲੋ 'ਤੇ ਬਾਹਰ ਲਿਆਉਣਾ ਭਾਜਪਾ ਦੀ ਰਾਜਸੀ ਚਾਲ -ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਨੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਨੂੰ ਹਰਿਆਣਾ ਸਰਕਾਰ ਵੱਲੋਂ ੨੧ ਦਿਨ ਦੀ ਫਰਲੋ ਦੇਣ 'ਤੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਉਨ੍ਹਾਂ ਆਖਿਆ ਕਿ ਇਹ ਫੈਸਲਾ ਪੰਜਾਬ ਦੀ ਭਾਈਚਾਰਕ ਸਾਂਝ ਨੂੰ ਨੁਕਸਾਨ ਪਹੁੰਚਾਉਣ ਵਾਲਾ ਹੈ, ਜਿਸ 'ਤੇ ਤੁਰੰਤ ਰੋਕ ਲੱਗਣੀ ਚਾਹੀਦੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਡੇਰਾ ਸਿਰਸਾ ਮੁਖੀ ਜਿਥੇ ਬਲਾਤਕਾਰ ਤੇ ਕਤਲ ਵਰਗੇ ਸੰਗੀਨ ਦੋਸ਼ਾਂ ਤਹਿਤ ਸਜ਼ਾ ਕੱਟ ਰਿਹਾ ਹੈ, ਉਥੇ ਹੀ ਇਸ ਦਾ ਸਾਲ ੨੦੧੫ ਵਿਚ ਬਰਗਾੜੀ ਵਿਖੇ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਨਾਲ ਵੀ ਸਿੱਧਾ ਸਬੰਧ ਜੁੜਦਾ ਹੈ। ਇਹ ਸ਼ਖ਼ਸ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਦਾ ਕਾਤਲ ਹੈ ਅਤੇ ਦੁੱਖ ਦੀ ਗੱਲ ਹੈ ਕਿ ਹਰਿਆਣਾ ਅਤੇ ਕੇਂਦਰ ਦੀ ਭਾਜਪਾ ਸਰਕਾਰ ਵੱਲੋਂ ਰਲ ਕੇ ਰਾਜਸੀ ਖੇਡ ਖੇਡੀ ਜਾ ਰਹੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਚੋਣਾਂ ਮੌਕੇ ਭਾਜਪਾ ਰਾਜਸੀ ਲਾਹਾ ਲੈਣ ਦੇ ਮੰਤਵ ਨਾਲ ਦੇਸ਼ ਅਤੇ ਖ਼ਾਸਕਰ ਪੰਜਾਬ ਦੇ ਮਾਹੌਲ ਨੂੰ ਖਰਾਬ ਕਰਨ ਤੋਂ ਵੀ ਗੁਰੇਜ ਨਹੀਂ ਕਰ ਰਹੀ। ਉਨ੍ਹਾਂ ਕਿਹਾ ਕਿ ਇਕ ਪਾਸੇ ਡੇਰਾ ਮੁਖੀ ਪਾਸੋਂ ਬੇਅਦਬੀ ਮਾਮਲੇ ਵਿਚ ਪੁਛਗਿਛ ਦਾ ਸਿਲਸਿਲਾ ਜਾਰੀ ਹੈ ਅਤੇ ਦੂਜੇ ਪਾਸੇ ਉਸ ਨੂੰ ਜ਼ੇਲ੍ਹ ਵਿਚ ਬਾਹਰ ਕੱਢ ਕੇ ਰਾਹਤ ਦੇਣ ਦਾ ਰਾਹ ਖੋਲ੍ਹਣਾ ਕਿਸੇ ਤਰ੍ਹਾਂ ਪ੍ਰਵਾਨ ਨਹੀਂ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਭਾਜਪਾ ਪੰਜਾਬ ਨੂੰ ਸ਼ਾਂਤ ਨਹੀਂ ਦੇਖਣਾ ਚਾਹੁੰਦੀ, ਇਸੇ ਲਈ ਹੀ ਰਾਮ ਰਹੀਮ ਨੂੰ ਬਾਹਰ ਲਿਆਂਦਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਿੱਖ ਭਾਵਨਾਵਾਂ ਇਸ ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰਨਗੀਆਂ ਅਤੇ ਇਸ ਦਾ ਸਖ਼ਤ ਵਿਰੋਧ ਕੀਤਾ ਜਾਵੇਗਾ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਗਲਤੀ ਨੂੰ ਭਾਰਤ ਅਤੇ ਹਰਿਆਣਾ ਸਰਕਾਰ ਤੁਰੰਤ ਸੁਧਾਰੇ ਅਤੇ ਪੰਜਾਬੀਆਂ ਅਤੇ ਖਾਸਕਰ ਸਿੱਖਾਂ ਤੋਂ ਇਸ ਗਲਤੀ ਦੀ ਮੁਆਫ਼ੀ ਵੀ ਮੰਗੇ। ੭ ਫ਼ਰਵਰੀ

# ਸ਼੍ਰੋਮਣੀ ਕਮੇਟੀ ਵੱਲੋਂ ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਮੌਕੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਭਗਤ ਰਵਿਦਾਸ ਜੀ ਦਾ ਜਨਮ ਦਿਹਾੜਾ ਸ਼ਰਧਾ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਹਰਵਿੰਦਰ ਸਿੰਘ ਦੇ ਜਥੇ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ ਅਤੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਭਗਤ ਰਵਿਦਾਸ ਜੀ ਦੇ ਜੀਵਨ ਅਤੇ ਉਨ੍ਹਾਂ ਦੀ ਵਿਚਾਰਧਾਰਾ ਬਾਰੇ ਵਿਚਾਰ ਸਾਂਝੇ ਕੀਤੇ। ਸਮਾਗਮ ਦੌਰਾਨ ਪੁੱਜੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ ਨੇ ਭਗਤ ਰਵਿਦਾਸ ਜੀ ਦੇ ਜੀਵਨ ਤੋਂ ਸੰਗਤ ਨੂੰ ਪ੍ਰੇਰਣਾ ਲੈਣ ਦੀ ਅਪੀਲ ਕੀਤੀ। ਉਨ੍ਹਾਂ ਕਿਹਾ ਕਿ ਭਗਤ ਰਵਿਦਾਸ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪਾਵਨ ਬਾਣੀ ਮਾਨਵਤਾ ਦਾ ਸੁਚੱਜਾ ਮਾਰਗ ਦਰਸ਼ਨ ਕਰਦੀ ਹੈ। ਇਸੇ ਦੌਰਾਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਜਾਏ ਗਏ ਦੀਵਾਨ ਅੰਦਰ ਢਾਡੀ ਤੇ ਪ੍ਰਚਾਰਕ ਸਿੰਘਾਂ ਨੇ ਸੰਗਤ ਨੂੰ ਗੁਰ-ਇਤਿਹਾਸ ਸਰਵਣ ਕਰਵਾਇਆ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ ਆਦਿ ਮੌਜੂਦ ਸਨ।

ਇਸੇ ਤਰ੍ਹਾਂ ਅੱਜ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਬੀਬੀ ਭਾਨੀ ਜੀ ਦਾ ਜਨਮ ਦਿਹਾੜਾ ਵੀ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਮੌਕੇ ਰਾਗੀ ਭਾਈ ਜੋਰਾ

ਸਿੰਘ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ ਨੇ ਕਥਾ ਵਿਚਾਰਾਂ ਸਾਂਝੀਆਂ ਕੀਤੀਆਂ। ਇਸ ਮੌਕੇ ਹੋਰਨਾਂ ਤੋਂ ਇਲਾਵਾ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਆਦਿ ਹਾਜ਼ਰ ਸਨ।

**ਐਡਵੋਕੇਟ ਧਾਮੀ ਵੱਲੋਂ ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਦੀ ਸੰਗਤਾਂ ਨੂੰ ਵਧਾਈ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਨੇ ਸੰਗਤਾਂ ਨੂੰ ਭਗਤ ਰਵਿਦਾਸ ਜੀ ਦੇ ਜਨਮ ਦਿਹਾੜੇ ਦੀ ਮੁਬਾਰਕਬਾਦ ਦਿੱਤੀ ਹੈ। ਉਨ੍ਹਾਂ ਆਪਣੇ ਵਧਾਈ ਸੰਦੇਸ਼ ਵਿਚ ਕਿਹਾ ਕਿ ਭਗਤ ਰਵਿਦਾਸ ਜੀ ਦੀ ਬਾਣੀ ਅਕਾਲ ਪੁਰਖ ਦੀ ਭਗਤੀ ਦੀ ਪ੍ਰੇਰਣਾ ਦੇਣ ਦੇ ਨਾਲ-ਨਾਲ ਸਰਬ-ਸਾਂਝੀਵਾਲਤਾ ਦੀ ਗੱਲ ਕਰਦੀ ਹੈ। ਭਗਤ ਰਵਿਦਾਸ ਜੀ ਨੇ ਸਮਾਜ ਦੀ ਖੁਸ਼ਹਾਲੀ ਲਈ ਜੋ ਰਸਤਾ ਦਿਖਾਇਆ, ਉਸ 'ਤੇ ਚੱਲ ਕੇ ਅਸੀਂ ਆਪਣਾ ਜੀਵਨ ਅਨੰਦਮਈ ਬਣਾ ਸਕਦੇ ਹਾਂ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਬੀਬੀ ਭਾਨੀ ਜੀ ਦੇ ਜਨਮ ਦਿਹਾੜੇ ਦੀ ਵੀ ਸੰਗਤ ਨੂੰ ਵਧਾਈ ਦਿੱਤੀ।੧੬ ਫ਼ਰਵਰੀ

# ਗੁਰਦੁਆਰਾ ਸਾਹਿਬ ਨੇੜੇ ਸੰਗਤ ਨੂੰ ਪ੍ਰੇਸ਼ਾਨ ਕਰਨ ਵਾਲੇ ਰੈਸਟੋਰੈਂਟ ਖਿਲਾਫ਼ ਸ਼੍ਰੋਮਣੀ ਕਮੇਟੀ ਨੇ ਕਾਰਵਾਈ ਮੰਗੀ

## ਜੋਧਪੁਰ ਦੇ ਇਸ ਰੈਸਟੋਰੈਂਟ ਵੱਲੋਂ ਗਾਹਕਾਂ ਨੂੰ ਸੜਕ 'ਤੇ ਦਿੱਤੀ ਜਾਂਦੀ ਹੈ ਸ਼ਰਾਬ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰਾਜਸਥਾਨ ਦੇ ਜੋਧਪੁਰ ਅੰਦਰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਜ਼ਦੀਕ ਇਕ ਰੈਸਟੋਰੈਂਟ ਕਾਰਨ ਸੰਗਤ ਨੂੰ ਆਉਂਦੀ ਪ੍ਰੇਸ਼ਾਨੀ ਦੇ ਮੱਦੇਨਜ਼ਰ ਇਸ ਨੂੰ ਬੰਦ ਕਰਵਾਉਣ ਲਈ ਜੋਧਪੁਰ ਦੇ ਜ਼ਿਲ੍ਹਾ ਕੁਲੈਕਟਰ ਨੂੰ ਪੱਤਰ ਲਿਖਿਆ ਹੈ। ਜੋਧਪੁਰ ਦੀ ਸੰਗਤ ਵੱਲੋਂ ਇਹ ਮਾਮਲਾ ਸ਼੍ਰੋਮਣੀ ਕਮੇਟੀ ਕੋਲ ਉਠਾਇਆ ਗਿਆ ਸੀ। ਸੰਗਤ ਨੇ ਸ਼੍ਰੋਮਣੀ ਕਮੇਟੀ ਦੇ ਧਿਆਨ ਵਿਚ ਲਿਆਂਦਾ ਸੀ ਕਿ ਜੋਧਪੁਰ ਦੇ ਸਿੰਧੀ ਕਾਲੋਨੀ (ਸ਼ਾਸ਼ਤਰੀ ਨਗਰ) ਵਿਚ ਗੁਰਦੁਆਰਾ ਸਾਹਿਬ ਦੇ ਨਜ਼ਦੀਕ ਬਣੇ ਇਕ ਰੈਸਟੋਰੈਂਟ ਵੱਲੋਂ ਸੜਕ ਉੱਪਰ ਹੀ ਲੋਕਾਂ ਨੂੰ ਸ਼ਰੇਆਮ ਸ਼ਰਾਬ ਦਿੱਤੀ ਜਾਂਦੀ ਹੈ, ਜਿਸ ਨਾਲ ਗੁਰਦੁਆਰਾ ਸਾਹਿਬ ਆਉਣ ਵਾਲੀਆਂ ਸੰਗਤਾਂ ਪ੍ਰੇਸ਼ਾਨੀ ਦਾ ਸਾਹਮਣਾ ਕਰ ਰਹੀਆਂ ਹਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦੇ ਓਐਸਡੀ ਸ. ਸਤਬੀਰ ਸਿੰਘ ਨੇ ਇਸ ਸਬੰਧੀ ਦੱਸਿਆ ਕਿ ਰਾਜਸਥਾਨ ਦੀਆਂ ਸੰਗਤਾਂ ਨੇ ਸ਼ਿਕਾਇਤ ਭੇਜੀ ਸੀ ਕਿ ਜੋਧਪੁਰ ਅੰਦਰ ਸਿੰਧੀ ਕਲੋਨੀ ਸ਼ਾਸਤਰੀ ਨਗਰ 'ਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਕੋਲ ਇਕ ਰੈਸਟੋਰੈਂਟ ਸੜਕ ਉੱਪਰ ਲੋਕਾਂ ਨੂੰ ਸ਼ਰਾਬ ਮੁਹੱਈਆ ਕਰਵਾਉਂਦਾ ਹੈ। ਇਥੇ ਲੋਕ ਆਪਣੀਆਂ ਕਾਰਾਂ ਵਿਚ ਬੈਠ ਕੇ ਸ਼ਰਾਬ ਪੀਂਦੇ ਹਨ ਅਤੇ ਕਈ ਵਾਰ ਝਗੜੇ ਕਰਕੇ ਮਾਹੌਲ ਖਰਾਬ ਹੋ ਰਿਹਾ ਹੈ। ਪਾਰਕਿੰਗ ਬਿਨਾ ਇਹ ਰੈਸਟੋਰੈਂਟ ਗੁਰਦੁਆਰਾ ਸਾਹਿਬ ਆਉਣ ਵਾਲੀ ਸੰਗਤ ਲਈ ਮੁਸ਼ਕਲ ਬਣਿਆ ਹੋਇਆ ਹੈ। ਉਨ੍ਹਾਂ ਦੱਸਿਆ ਕਿ ਇਸ ਦਾ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਸਖ਼ਤ ਨੋਟਿਸ ਲਿਆ ਗਿਆ ਹੈ ਅਤੇ ਉਨ੍ਹਾਂ ਦੇ ਆਦੇਸ਼ਾਂ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਜੋਧਪੁਰ ਦੇ ਜ਼ਿਲ੍ਹਾ ਕੁਲੈਕਟਰ ਨੂੰ ਕਾਰਵਾਈ ਲਈ ਪੱਤਰ ਲਿਖਿਆ ਗਿਆ ਹੈ। ਸ. ਸਤਬੀਰ ਸਿੰਘ ਨੇ ਕਿਹਾ ਕਿ ਸੰਗਤ ਅਨੁਸਾਰ ਉਨ੍ਹਾਂ ਨੇ ਇਹ ਮਾਮਲਾ ਸਥਾਨਕ ਪੁਲਿਸ ਦੇ ਧਿਆਨ ਵਿਚ ਵੀ ਲਿਆਂਦਾ ਸੀ, ਪਰ ਹੁਣ ਤੱਕ ਹੱਲ ਨਹੀਂ ਕੀਤਾ ਗਿਆ। ਉਨ੍ਹਾਂ ਰਾਜਸਥਾਨ ਸਰਕਾਰ ਨੂੰ ਵੀ ਅਪੀਲ ਕੀਤੀ ਕਿ ਇਸ ਦਾ ਤੁਰੰਤ ਹੱਲ ਕੱਢਿਆ ਜਾਵੇ, ਤਾਂ ਜੋ ਸੰਗਤ ਦੀ ਪ੍ਰੇਸ਼ਾਨੀ ਦੂਰ ਹੋ ਸਕੇ। ੭ ਫ਼ਰਵਰੀ

# ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ ਨੇ ਸੰਦੀਪ ਸਿੰਘ ਸਿੱਧੂ (ਦੀਪ ਸਿੱਧੂ)ਦੇ ਚਲਾਣੇ 'ਤੇ ਅਫ਼ਸੋਸ ਪ੍ਰਗਟਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪੰਜਾਬ ਦੇ ਸਰੋਕਾਰਾਂ ਨੂੰ ਪੁਖਤਗੀ ਨਾਲ ਸੰਬੋਧਤ ਹੋਣ ਵਾਲੇ ਪੰਜਾਬੀ ਅਦਾਕਾਰ ਸੰਦੀਪ ਸਿੰਘ ਸਿੱਧੂ (ਦੀਪ ਸਿੱਧੂ) ਦੇ ਅਕਾਲ ਚਲਾਣੇ 'ਤੇ ਗਹਿਰੇ ਅਫ਼ਸੋਸ ਦਾ ਪ੍ਰਗਟਾਵਾ ਕੀਤਾ ਹੈ। ਜਾਰੀ ਸ਼ੋਕ ਸੰਦੇਸ਼ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਦੀਪ ਸਿੱਧੂ ਨੇ ਕਿਸਾਨ ਸੰਘਰਸ਼ ਦੌਰਾਨ ਨੌਜਵਾਨੀ ਨੂੰ ਲਾਮਬੰਦ ਕਰਨ ਵਿਚ ਮੋਹਰੀ ਭੂਮਿਕਾ ਨਿਭਾਈ ਅਤੇ ਕਿਸਾਨ ਸੰਘਰਸ਼ ਦੀ ਅਵਾਜ਼ ਨੂੰ ਦੇਸ਼ ਦੁਨੀਆਂ ਵਿਚ ਫੈਲਾਇਆ। ਉਨ੍ਹਾਂ ਦੇ ਚਲਾਣੇ ਨਾਲ ਪੰਜਾਬ ਦੇ ਸੰਜੀਦਾ ਲੋਕ ਗਹਿਰੇ ਸਦਮੇ ਵਿਚ ਹਨ। ਉਨ੍ਹਾਂ ਵਿਛੜੀ ਰੂਹ ਨਮਿਤ ਅਰਦਾਸ ਕਰਦਿਆਂ ਦੀਪ ਸਿੱਧੂ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ੧੬ ਫ਼ਰਵਰੀ

# ਤੇਲੰਗਾਨਾ ਦੇ ਹੈਦਰਾਬਾਦ 'ਚ ਸਿੱਖ ਲੜਕੀ ਨਾਲ ਗੈਂਗਰੇਪ ਤੇ ਕਤਲ ਕੀਤੇ ਜਾਣ ਦਾ ਮਾਮਲਾ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇੱਕ ਵਫਦ ਨੂੰ ਪੀੜ੍ਹਤ ਪਰਿਵਾਰ ਕੋਲ ਤੇਲੰਗਾਨਾ ਭੇਜਿਆ

ਅੰਮ੍ਰਿਤਸਰ- ਤੇਲੰਗਾਨਾ ਦੇ ਹੈਦਰਾਬਾਦ 'ਚ ਨਾਬਾਲਗ ਸਿੱਖ ਲੜਕੀ ਨਾਲ ਗੈਂਗਰੇਪ ਕਰਕੇ ਉਸ ਨੂੰ ਕਤਲ ਕੀਤੇ ਜਾਣ ਦੇ ਮਾਮਲੇ ਸਬੰਧੀ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖਤ ਨੋਟਿਸ ਲੈਂਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਇਕ ਵਫਦ ਤੇਲੰਗਾਨਾ ਭੇਜਿਆ ਹੈ। ਭੇਜੇ ਗਏ ਵਫਦ ਵਿਚ ਸਿੱਖ ਮਿਸ਼ਨ ਛੱਤੀਸਗੜ੍ਹ ਦੇ ਇੰਚਾਰਜ ਸ. ਗੁਰਮੀਤ ਸਿੰਘ ਸੈਣੀ, ਸਿੱਖ ਮਿਸ਼ਨ ਆਂਦਰਾ ਪ੍ਰਦੇਸ਼ ਦੇ ਇੰਚਾਰਜ ਸ. ਦਿਲਸ਼ਾਹ ਸਿੰਘ ਅਤੇ ਪ੍ਰਚਾਰਕ ਸ਼ਾਮਲ ਹਨ। ਦਫਤਰ ਤੋਂ ਜਾਰੀ ਪ੍ਰੈਸ ਬਿਆਨ ਰਾਹੀਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਤੇਲੰਗਾਨਾ ਦੇ ਹੈਦਰਾਬਾਦ ਵਿਚ ਵਾਪਰੀ ਇਸ ਮੰਦਭਾਗੀ ਘਟਨਾ ਨੇ ਮਨੁੱਖਤਾ ਦਾ ਸਿਰ ਸ਼ਰਮ ਨਾਲ ਨੀਵਾਂ ਕੀਤਾ ਹੈ। ਉਨ੍ਹਾਂ ਕਿਹਾ ਕਿ ਦੁੱਖ ਦੀ ਗਲ ਹੈ ਕਿ ਪਿਛਲੇ ਕੁਝ ਸਮੇਂ ਤੋਂ ਸਿੱਖ ਲੜਕੀਆਂ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਹੈ ਪਰ ਸਰਕਾਰਾਂ ਦੋਸ਼ੀਆਂ ਨੂੰ ਮਿਸਾਲੀ ਸਜ਼ਾਵਾਂ ਦਵਾਉਣ ਵਿਚ ਅਸਫਲ ਰਹੀਆਂ ਹਨ। ਉਨ੍ਹਾ ਕਿਹਾ ਕਿ ਇਸ ਤੋਂ ਸ਼ਰਮਨਾਕ ਹੋਰ ਕੀ ਹੋ ਸਕਦਾ ਹੈ ਕਿ ਇਕ ਬੇਵੱਸ ਅਤੇ ਇਕੱਲੀ ਲੜਕੀ 'ਤੇ ਸਮੂਹਕ ਰੂਪ ਵਿਚ ਜ਼ੁਲਮ ਕੀਤਾ ਗਿਆ ਪਰ ਪੁਲਿਸ ਇਨਸਾਫ ਦੇਣ ਦੀ ਬਜਾਏ ਪੀੜਤ ਪਰਿਵਾਰ ਤੇ ਦਬਾ ਬਣਾ ਰਹੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸਰਕਾਰ ਤੋਂ ਮੰਗ ਕੀਤੀ ਕਿ ਦੋਸ਼ੀ ਕਿਸੇ ਵੀ ਹਾਲਤ ਵਿਚ ਬਖ਼ਸ਼ੇ ਨਹੀਂ ਜਾਣੇ ਚਾਹੀਦੇ ਅਤੇ ਦੋਸ਼ੀਆਂ ਦੀ ਪਛਾਣ ਕਰਕੇ ਉਦਾਹਰਣ ਪੇਸ਼ ਕਰਦੀ ਕਰੜੀ ਸਜ਼ਾ ਦਿੱਤੀ ਜਾਵੇ। ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਪੀੜ੍ਹਤ ਪਰਿਵਾਰ ਦੇ ਨਾਲ ਖੜੀ ਹੈ ਅਤੇ ਸ਼੍ਰੋਮਣੀ ਕਮੇਟੀ ਦਾ ਵਫਦ ਪੀੜ੍ਹਤ ਪਰਿਵਾਰ ਨਾਲ ਮਿਲ ਕੇ ਜੋ ਵੀ ਰਿਪੋਰਟ ਦੇਵੇਗਾ ਉਸ ਅਨੁਸਾਰ ਦੋਸ਼ੀਆਂ ਨੂੰ ਸਜਾ ਦਵਾਉਣ ਲਈ ਸ਼੍ਰੋਮਣੀ ਕਮੇਟੀ ਵਚਨਬਧ ਹੈ। ਜਿਕਰਯੋਗ ਹੈ ਕਿ ਤੇਲੰਗਾਨਾ ਦੇ ਹੈਦਰਾਬਾਦ ਦੇ ਰੰਗਾਰੇਡੀ ਸ਼ੁਭਾਸ਼ਨਗਰ ਵਿਚ ਪਿਛਲੇ ਦਿਨੀ ਇਕ ਸਿੱਖ ਨਬਾਲਗ ਲੜਕੀ ਨਾਲ ਗੈਂਗਰੇਪ ਕਰਕੇ ਉਸ ਨੂੰ ਚੌਥੀ ਮੰਜਲ ਤੋਂ ਥੱਲੇ ਸੁੱਟ ਕੇ ਕਤਲ ਕਰ ਦਿੱਤਾ ਗਿਆ ਸੀ। ੧੯ ਫਰਵਰੀ

# ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ 'ਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸੰਨ ੧੯੨੧ ਵਿਚ ਵਾਪਰੇ ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਭਾਈ ਜਗਤਾਰ ਸਿੰਘ ਰਾਜਪੁਰਾ ਦੇ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸੰਗਤ ਨੂੰ ਗੁਰਮਤਿ ਵਿਚਾਰਾਂ ਨਾਲ ਜੋੜਿਆ। ਉਨ੍ਹਾਂ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਕਿਹਾ ਕਿ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਨੂੰ ਅਖੌਤੀ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਸਿੱਖ ਯੋਧਿਆਂ ਨੇ ਜਿਸ ਦ੍ਰਿੜ੍ਹਤਾ ਅਤੇ ਦਲ੍ਹੇਰੀ ਦਾ ਪ੍ਰਗਟਾਵਾ ਕੀਤਾ, ਉਹ ਸਿੱਖ ਕੌਮ ਨੂੰ ਸੰਗਠਤ ਕਰਨ ਵਿਚ ਮੀਲ-ਪੱਥਰ ਸਾਬਤ ਹੋਇਆ। ਉਨ੍ਹਾਂ ਕਿਹਾ ਕਿ ਕੌਮ ਦੇ ਇਨ੍ਹਾਂ ਮਹਾਨ ਸ਼ਹੀਦਾਂ ਤੋਂ ਸੇਧ ਲੈ ਕੇ ਕੌਮੀ ਭਵਿੱਖ ਦੀਆਂ ਤਰਜ਼ੀਹਾਂ ਨਿਰਧਾਰਤ ਕਰਨੀਆਂ ਅੱਜ ਦੀ ਵੱਡੀ ਲੋੜ ਹੈ ਅਤੇ ਖ਼ਾਸਕਰ ਸਿੱਖ ਨੌਜੁਆਨੀ ਨੂੰ ਸਿੱਖੀ ਪ੍ਰਤੀ ਭਵਿੱਖੀ ਜ਼ੁੰਮੇਵਾਰੀਆਂ ਨਿਭਾਉਣ ਲਈ ਸਿੱਖ-ਇਤਿਹਾਸ ਅਤੇ ਗੁਰਮਤਿ ਸਿਧਾਂਤਾਂ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਜ਼ਰੂਰੀ ਹੈ। ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸੁਪਰਵਾਈਜ਼ਰ ਸ. ਕਾਬਲ ਸਿੰਘ, ਸ. ਕੁੰਨਣ ਸਿੰਘ ਆਦਿ ਮੌਜੂਦ ਸਨ। ੨੧ ਫਰਵਰੀ

# ਗੁਰੂ ਨਾਨਕ ਬਾਣੀ 'ਤੇ ਖੋਜ ਕਾਰਜ ਮੁਕੰਮਲ ਕਰਨ ਦੀ ਐਡਵੋਕੇਟ ਧਾਮੀ ਨੇ ਪ੍ਰੋ. ਕਲਿਆਣ ਸਿੰਘ ਨੂੰ ਦਿੱਤੀ ਵਧਾਈ

ਅੰਮ੍ਰਿਤਸਰ- ਪਾਕਿਸਤਾਨ 'ਚ ਵੱਸਦੇ ਸਿੱਖ ਨੌਜੁਆਨ ਪ੍ਰੋਫੈਸਰ ਕਲਿਆਣ ਸਿੰਘ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਤੇ ਪੀਐਚਡੀ ਕਰਨ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵਧਾਈ ਦਿੱਤੀ ਹੈ। ਉਨ੍ਹਾਂ ਨੇ ਖੁਸ਼ੀ ਪ੍ਰਗਟ ਕਰਦਿਆਂ ਕਿਹਾ ਕਿ ਪਾਕਿਸਤਾਨ 'ਚ ਘਟਗਿਣਤੀ ਸਿੱਖ ਗੁਰੂ ਸਾਹਿਬਾਨ ਦੇ ਫਲਸਫੇ ਨੂੰ ਪ੍ਰਚਾਰ ਰਹੇ ਹਨ ਅਤੇ ਪ੍ਰੋਫੈਸਰ ਕਲਿਆਣ ਸਿੰਘ ਵੱਲੋਂ ਆਪਣੀ ਖੋਜ ਦਾ ਦਾਇਰਾ ਪਹਿਲੇ ਪਾਤਸ਼ਾਹ ਜੀ ਦੀ ਬਾਣੀ 'ਤੇ ਅਧਾਰਿਤ ਰੱਖਣਾ ਇਸੇ ਦਿਸ਼ਾ ਵਿਚ ਹੀ ਇਕ ਕਦਮ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਪਾਕਿਸਤਾਨ 'ਚ ਸਥਿਤ ਸ੍ਰੀ ਨਨਕਾਣਾ ਸਾਹਿਬ ਦੀ ਧਰਤੀ ਤੋਂ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਅਤੇ ਉਨ੍ਹਾਂ ਵੱਲੋਂ ਗੁਰਬਾਣੀ ਰਾਹੀਂ ਪੂਰੀ ਮਨੁੱਖਤਾ ਨੂੰ ਦਿੱਤਾ ਗਿਆ ਸੱਚ ਦਾ ਸੰਦੇਸ਼ ਦੁਨੀਆਂ ਦੇ ਧਾਰਮਿਕ ਇਤਿਹਾਸ ਅੰਦਰ ਵੱਡੇ ਮਹੱਤਵ ਵਾਲਾ ਹੈ, ਜਿਸ ਦਾ ਪ੍ਰਚਾਰ ਪ੍ਰਸਾਰ ਅੱਜ ਦੀ ਵੱਡੀ ਲੋੜ ਹੈ। ਪ੍ਰੋਫੈਸਰ ਕਲਿਆਣ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਬਾਣੀ ਵਿਚ ਦਿੱਤੇ ਸੰਦੇਸ਼ ਨੂੰ ਖੋਜ ਦਾ ਹਿੱਸਾ ਬਣਾ ਕੇ ਅਕਾਦਮਿਕ ਪੱਧਰ 'ਤੇ ਚੰਗਾ ਕਾਰਜ ਕੀਤਾ ਹੈ, ਜਿਸ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ। ਉਨ੍ਹਾਂ ਕਿਹਾ ਕਿ ਪਾਕਿਸਤਾਨ ਦੇ ਇਸ ਸਿੱਖ ਨੌਜੁਆਨ ਦੇ ਉੱਦਮ ਤੋਂ ਨਿਰਸੰਦੇਹ ਹੋਰ ਨੌਜੁਆਨ ਵੀ ਪ੍ਰੇਰਣਾ ਪ੍ਰਾਪਤ ਕਰਨਗੇ। ੨੨ ਫਰਵਰੀ

# ਪਹਿਲੇ ਪਾਤਸ਼ਾਹ ਦੇ ਇਤਿਹਾਸਕ ਅਸਥਾਨ ਗੁ: ਸ੍ਰੀ ਦਰਬਾਰ ਸਾਹਿਬ ਡੇਰਾ ਬਾਬਾ ਨਾਨਕ ਦੀ ਨਵੀਂ ਇਮਾਰਤ ਸੰਗਤ ਅਰਪਣ

## ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਕੀਤੀ ਸ਼ਿਰਕਤ

ਡੇਰਾ ਬਾਬਾ ਨਾਨਕ- ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਇਤਿਹਾਸਕ ਅਸਥਾਨ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਡੇਰਾ ਬਾਬਾ ਨਾਨਕ ਦੀ ਨਵੀਂ ਤਿਆਰ ਕੀਤੀ ਗਈ ਇਮਾਰਤ ਅੱਜ ਪੰਥਕ ਰਵਾਇਤਾਂ ਅਨੁਸਾਰ ਸੰਗਤ ਅਰਪਣ ਕੀਤੀ ਗਈ। ਗੁਰਦੁਆਰਾ ਸਾਹਿਬ ਦੀ ਨਵੀਂ ਉਸਾਰੀ ਗਈ ਇਮਾਰਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਮੌਕੇ ਧਾਰਮਿਕ ਦੀਵਾਨ ਸਜਾਏ ਗਏ ਅਤੇ ਵੱਡੀ ਗਿਣਤੀ ਵਿਚ ਪੰਥਕ ਸ਼ਖ਼ਸੀਅਤਾਂ ਨੇ ਸ਼ਿਰਕਤ ਕੀਤੀ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਪਹਿਲੇ ਪਾਤਸ਼ਾਹ ਨਾਲ ਸਬੰਧਤ ਇਹ ਇਤਿਹਾਸਕ ਅਸਥਾਨ ਸਿੱਖ ਧਰਮ ਵਿਚ ਵੱਡੀ ਮਹੱਤਤਾ ਰੱਖਦਾ ਹੈ ਅਤੇ ਮੌਜੂਦਾ ਸਮੇਂ ਇਥੋਂ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਦਾ ਲਾਂਘਾ ਖੁਲ੍ਹਣ ਨਾਲ ਪੂਰੇ ਵਿਸ਼ਵ ਦੀਆਂ ਸੰਗਤਾਂ ਇਥੇ ਨਤਮਸਤਕ ਹੋਣ ਲਈ ਪੁੱਜ ਰਹੀਆਂ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸੰਗਤਾਂ ਦੀ ਸਹੂਲਤ ਲਈ ਵਚਨਬੱਧ ਹੈ ਅਤੇ ਇਸੇ ਤਹਿਤ ਹੀ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਤਿਆਰ ਕਰਵਾਈ ਗਈ ਹੈ। ਉਨ੍ਹਾਂ ਗੁਰਦੁਆਰਾ ਸਾਹਿਬ ਦੀ ਕਾਰਸੇਵਾ ਕਰਵਾਉਣ ਲਈ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਦਾ ਧੰਨਵਾਦ ਕਰਦਿਆਂ ਉਨ੍ਹਾਂ ਦੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕੀਤੀ। ਸਮਾਗਮ ਦੌਰਾਨ ਕਾਰਸੇਵਾ ਖਡੂਰ ਸਾਹਿਬ ਦੇ ਮੁਖੀ ਬਾਬਾ ਸੇਵਾ ਸਿੰਘ ਨੇ ਕਾਰਸੇਵਾ ਸਮੇਂ ਸਹਿਯੋਗ ਕਰਨ ਵਾਲੀਆਂ ਅਤੇ ਪੁੱਜੀਆਂ ਸੰਗਤਾਂ ਤੇ ਪ੍ਰਮੁੱਖ ਸ਼ਖ਼ਸੀਅਤਾਂ ਦਾ ਧੰਨਵਾਦ ਕੀਤਾ। ਇਸ ਮੌਕੇ ਵੱਖ-ਵੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਸੇ ਦੌਰਾਨ ਗੁਰਦੁਆਰਾ ਸਾਹਿਬ ਵਿਖੇ ਇਤਿਹਾਸਕ ਖੂਹ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਆ ਕੇ ਬਿਰਾਜੇ ਸਨ, ਦੀ ਕਾਰਸੇਵਾ ਵੀ ਆਰੰਭ ਕੀਤੀ ਗਈ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ, ਅੰਤ੍ਰਿੰਗ ਕਮੇਟੀ ਮੈਂਬਰ ਸ. ਗੁਰਿੰਦਰਪਾਲ ਸਿੰਘ ਗੋਰਾ, ਅਕਾਲੀ ਆਗੂ ਸ. ਰਵੀਕਰਨ ਸਿੰਘ ਕਾਹਲੋਂ, ਸ਼੍ਰੋਮਣੀ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਅਮਰੀਕ ਸਿੰਘ ਸ਼ਾਹਪੁਰ, ਸ. ਗੁਰਨਾਮ ਸਿੰਘ ਜੱਸਲ, ਸ. ਅਮਰੀਕ ਸਿੰਘ ਵਿਛੋਆ, ਸ. ਸੁਰਜੀਤ ਸਿੰਘ ਤੁਗਲਵਾਲ, ਬੀਬੀ ਜੋਗਿੰਦਰ ਕੌਰ, ਸ. ਗੁਰਵਿੰਦਰ ਸਿੰਘ ਸ਼ਾਮਪੁਰਾ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਰਤਨ ਸਿੰਘ ਜੱਫਰਵਾਲ, ਸ. ਸਰਵਨ ਸਿੰਘ ਅਗਵਾਨ, ਭਾਈ ਸੁਖਵਿੰਦਰ ਸਿੰਘ ਅਗਵਾਨ, ਬਾਬਾ ਬਚਨ ਸਿੰਘ ਕਾਰਸੇਵਾ ਦਿੱਲੀ ਵਾਲੇ, ਬਾਬਾ ਜਗਤਾਰ ਸਿੰਘ ਤਰਨ ਤਾਰਨ, ਦਲ ਬਾਬਾ ਬਿਧੀ ਚੰਦ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ, ਬਾਬਾ ਸ਼ਿੰਦਰ ਸਿੰਘ, ਬਾਬਾ ਜੋਗਾ ਸਿੰਘ, ਬਾਬਾ ਅਜੀਤ ਸਿੰਘ, ਬਾਬਾ ਮਹਿੰਗਾ ਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਬਾਬਾ ਗੁਰਦੇਵ ਸਿੰਘ ਸ੍ਰੀ ਅਨੰਦਪੁਰ, ਬਾਬਾ ਸਤਨਾਮ ਸਿੰਘ, ਬਾਬਾ ਨਿੰਦਰ ਸਿੰਘ, ਬਾਬਾ ਬੋਹੜ ਸਿੰਘ ਦਮਦਮੀ ਟਕਸਾਲ, ਬਾਬਾ ਬੁੱਧ ਸਿੰਘ ਨਿਕੇਘੁੰਮਣ, ਬਾਬਾ ਅਮਰੀਕ ਸਿੰਘ, ਬਾਬਾ ਰਜਿੰਦਰ ਸਿੰਘ ਬੇਦੀ, ਸ਼੍ਰੋਮਣੀ ਕਮੇਟੀ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਸ. ਪ੍ਰਤਾਪ ਸਿੰਘ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਹਰਜੀਤ

ਸਿੰਘ ਲਾਲੂਘੁੰਮਣ, ਮੈਨੇਜਰ ਸ. ਰਣਜੀਤ ਸਿੰਘ, ਸ. ਗੁਰਤਿੰਦਰਪਾਲ ਸਿੰਘ, ਸ. ਹਰਵਿੰਦਰ ਸਿੰਘ, ਸ. ਮੇਜਰ ਸਿੰਘ ਅਰਜਨ ਮਾਂਗਾ, ਸ. ਬਿਕਰਮਜੀਤ ਸਿੰਘ ਝੰਗੀ, ਸ. ਇੰਦਰਬੀਰ ਸਿੰਘ ਵਾਲੀਆ, ਸ. ਰਜਿੰਦਰ ਸਿੰਘ ਬਾਠ, ਭਾਈ ਦਇਆ ਸਿੰਘ ਰਾਜਪੁਰਾ, ਭਾਈ ਚਰਨਜੀਤ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ੨੩ ਫਰਵਰੀ

# ਸ਼੍ਰੋਮਣੀ ਕਮੇਟੀ ਦੇ ਸਾਲਾਨਾ ਬਜਟ ਸਬੰਧੀ ਹੋਈ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਉਣ ਵਾਲੇ ਬਜਟ ਨੂੰ ਲੈ ਕੇ ਤਿਆਰੀਆਂ ਆਰੰਭ ਦਿੱਤੀਆਂ ਗਈਆਂ ਹਨ। ਇਸ ਸਬੰਧ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਗਠਤ ਕੀਤੀ ਗਈ ਸਬ-ਕਮੇਟੀ ਵੱਲੋਂ ਅੱਜ ਇਥੇ ਸਥਿਤ ਸ਼੍ਰੋਮਣੀ ਕਮੇਟੀ ਮੁੱਖ ਦਫ਼ਤਰ ਵਿਖੇ ਬੈਠਕ ਕੀਤੀ ਗਈ, ਜਿਸ ਵਿਚ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਕਮੇਟੀ ਮੈਂਬਰ ਸ. ਸਰਵਣ ਸਿੰਘ ਕੁਲਾਰ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਸ. ਸਤਵਿੰਦਰ ਸਿੰਘ ਟੌਹੜਾ, ਸਕੱਤਰ ਸ. ਮਹਿੰਦਰ ਸਿੰਘ ਆਹਲੀ ਅਤੇ ਸ. ਸੁਖਮਿੰਦਰ ਸਿੰਘ ਨੇ ਸ਼ਿਰਕਤ ਕੀਤੀ। ਇਸ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਦੇ ਆਉਣ ਵਾਲੇ ਬਜਟ ਦੀਆਂ ਤਰਜ਼ੀਹਾਂ ਨਿਰਧਾਰਤ ਕਰਨ ਲਈ ਵਿਚਾਰ-ਵਟਾਂਦਰਾ ਕੀਤਾ ਗਿਆ। ਇਸ ਤੋਂ ਪਹਿਲਾਂ ਬਜਟ ਸਬ-ਕਮੇਟੀ ਵੱਲੋਂ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਵੱਖ-ਵੱਖ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ, ਲੇਖਾਕਾਰਾਂ ਅਤੇ ਵਿਦਿਅਕ ਅਦਾਰਿਆਂ ਦੇ ਮੁਖੀਆਂ ਨਾਲ ਵੱਖ-ਵੱਖ ਮੀਟਿੰਗਾਂ ਕੀਤੀਆਂ ਗਈਆਂ ਸਨ, ਜਿਨ੍ਹਾਂ ਦੌਰਾਨ ਆਏ ਸੁਝਾਅ ਅੱਜ ਦੀ ਮੀਟਿੰਗ ਵਿਚ ਵਿਚਾਰੇ ਗਏ। ਦੱਸਣਯੋਗ ਹੈ ਕਿ ਬਜਟ ਸਬ-ਕਮੇਟੀ ਵੱਲੋਂ ਬਜਟ ਸਬੰਧੀ ਆਪਣੀ ਰਿਪੋਰਟ ਅੰਤ੍ਰਿੰਗ ਕਮੇਟੀ ਨੂੰ ਭੇਜੀ ਜਾਂਦੀ ਹੈ, ਜਿਸ ਦੀ ਪ੍ਰਵਾਨਗੀ ਉਪਰੰਤ ਬਜਟ ਇਜਲਾਸ ਸੱਦਿਆ ਜਾਂਦਾ ਹੈ। ਇਹ ਵੀ ਵਰਨਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਜਿਥੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਕਰਦੀ ਹੈ, ਉਥੇ ਹੀ ਧਰਮ ਪ੍ਰਚਾਰ ਕਮੇਟੀ ਰਾਹੀਂ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਵੀ ਯਤਨਸ਼ੀਲ ਹੈ। ਇਸ ਦੇ ਨਾਲ ਹੀ ਅਨੇਕਾਂ ਸਕੂਲ ਕਾਲਜ ਵੀ ਸ਼੍ਰੋਮਣੀ ਕਮੇਟੀ ਵੱਲੋਂ ਚਲਾਏ ਜਾਂਦੇ ਹਨ। ਇਨ੍ਹਾਂ ਸਾਰੀਆਂ ਸੰਸਥਾਵਾਂ ਰਾਹੀਂ ਸੇਵਾਵਾਂ ਲਈ ਵੱਖੋ-ਵੱਖ ਬਜਟ ਰੱਖਿਆ ਜਾਂਦਾ ਹੈ, ਜਿਸ ਦੀ ਤਿਆਰੀ ਲਈ ਸਬ-ਕਮੇਟੀ ਕਾਰਜਸ਼ੀਲ ਹੁੰਦੀ ਹੈ। ੨੨ ਫ਼ਰਵਰੀ

# ਬੰਗਲੌਰ ਦੇ ਕਾਲਜ ਵੱਲੋਂ ਅੰਮ੍ਰਿਤਧਾਰੀ ਲੜਕੀ ਨੂੰ ਦਸਤਾਰ ਲਾਹ ਕੇ ਆਉਣ ਲਈ ਕਹਿਣਾ ਸਿੱਖਾਂ ਦੀ ਧਾਰਮਿਕ ਅਜ਼ਾਦੀ 'ਤੇ ਹਮਲਾ-ਐਡਵਕੇਟ ਧਾਮੀ

## ਸ਼੍ਰੋਮਣੀ ਕਮੇਟੀ ਨੇ ਇਸ ਸਬੰਧੀ ਕਰਨਾਟਕਾ ਦੇ ਮੁੱਖ ਮੰਤਰੀ ਨੂੰ ਲਿਖਿਆ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਰਨਾਟਕਾ ਦੇ ਬੰਗਲੌਰ 'ਚ ਇਕ ਕਾਲਜ ਵੱਲੋਂ ਅੰਮ੍ਰਿਤਧਾਰੀ ਗੁਰਸਿੱਖ ਲੜਕੀ ਨੂੰ ਦਸਤਾਰ ਲਾਹ ਕੇ ਕਾਲਜ ਆਉਣ ਲਈ ਆਖਣ 'ਤੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਇਸ ਮਾਮਲੇ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਕਰਨਾਟਕਾ ਦੇ ਮੁੱਖ ਮੰਤਰੀ ਨੂੰ ਇਕ ਪੱਤਰ ਲਿਖ ਕੇ ਜਿਥੇ ਸੂਬੇ ਅੰਦਰ ਸਿੱਖਾਂ ਦੀ ਧਾਰਮਿਕ ਅਜ਼ਾਦੀ ਦੀ ਬਰਕਰਾਰੀ ਯਕੀਨੀ ਬਣਾਉਣ ਲਈ ਕਿਹਾ ਗਿਆ ਹੈ, ਉਥੇ ਹੀ ਭਾਰਤ ਲਈ ਸਿੱਖਾਂ ਦੇ

ਯੋਗਦਾਨ ਨੂੰ ਵੀ ਯਾਦ ਕਰਵਾਇਆ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਕਿਹਾ ਹੈ ਕਿ ਇਹ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ ਕਿ ਆਪਣੇ ਹੀ ਦੇਸ਼ ਅੰਦਰ ਸਿੱਖਾਂ ਨੂੰ ਦਸਤਾਰ ਉਤਾਰਨ ਲਈ ਮਜ਼ਬੂਰ ਕੀਤਾ ਜਾਵੇ। ਉਨ੍ਹਾਂ ਆਖਿਆ ਕਿ ਇਹ ਨਾਦਰਸ਼ਾਹੀ ਫੈਸਲਾ ਹੈ, ਜਿਸ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਜਾਵੇਗਾ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖ ਧਰਮ ਅੰਦਰ ਦਸਤਾਰ ਦਾ ਵੱਡਾ ਮਹੱਤਵ ਹੈ ਅਤੇ ਇਹ ਸਿੱਖ ਦੇ ਪਹਿਰਾਵੇ ਦਾ ਇਕ ਅਹਿਮ ਅੰਗ ਹੈ। ਕਿਸੇ ਨੂੰ ਵੀ ਦਸਤਾਰ ਉਤਾਰਨ ਲਈ ਮਜ਼ਬੂਰ ਕਰਨਾ ਸਿੱਖ ਰਵਾਇਤਾਂ ਅਤੇ ਸਿਧਾਂਤਾਂ ਦਾ ਉਲੰਘਣ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਸਿੱਖ ਕੌਮ ਨੇ ਦੇਸ਼ ਦੀ ਅਜ਼ਾਦੀ ਲਈ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਦਿੱਤੀਆਂ ਹਨ ਅਤੇ ਜੇਕਰ ਅੱਜ ਦੇਸ਼ ਦਾ ਸੱਭਿਆਚਾਰ ਜਿੰਦਾ ਹੈ ਤਾਂ ਇਹ ਸਿੱਖਾਂ ਦੀ ਬਦੌਲਤ ਹੀ ਹੈ।

ਉਨ੍ਹਾਂ ਕਿਹਾ ਕਿ ਉਸ ਭਾਰਤ ਦੇਸ਼ ਅੰਦਰ ਸਿੱਖਾਂ ਦੀ ਦਸਤਾਰ 'ਤੇ ਸਵਾਲ ਖੜ੍ਹੇ ਕੀਤੇ ਜਾ ਰਹੇ ਹਨ, ਜਿਸ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਚੀਫ ਜਸਟਿਸ ਅਤੇ ਫ਼ੌਜ ਦੇ ਮੁਖੀ ਵੀ ਸਿੱਖ ਰਹੇ ਹਨ। ਉਨ੍ਹਾਂ ਕਿਹਾ ਕਿ ਪੂਰੀ ਦੁਨੀਆਂ ਅੰਦਰ ਅੱਜ ਸਿੱਖ ਦਸਤਾਰ ਸਜਾ ਕੇ ਵੱਖ-ਵੱਖ ਅਹੁਦਿਆਂ 'ਤੇ ਕਾਰਜ ਕਰ ਰਹੇ ਹਨ, ਜਦਕਿ ਆਪਣੇ ਦੇਸ਼ ਭਾਰਤ ਅੰਦਰ ਦਸਤਾਰ ਨੂੰ ਚੁਣੌਤੀ ਦਿੱਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਧਾਰਮਿਕ ਅਜ਼ਾਦੀ ਨੂੰ ਦਬਾਉਣ ਵਾਲੀ ਸੋਚ ਕਦੇ ਵੀ ਦੇਸ਼ ਦੇ ਹਿੱਤ ਵਿਚ ਨਹੀਂ ਹੋ ਸਕਦੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਭਾਰਤ ਦੇ ਪ੍ਰਧਾਨ ਮੰਤਰੀ ਤੋਂ ਵੀ ਮੰਗ ਕੀਤੀ ਹੈ ਕਿ ਉਹ ਅਜਿਹੇ ਮਾਮਲਿਆਂ ਵਿਚ ਦਖ਼ਲ ਦੇਣ ਅਤੇ ਹਰ ਸੂਬੇ ਨੂੰ ਲੋਕਾਂ ਦੀ ਧਾਰਮਿਕ ਅਜ਼ਾਦੀ ਬਰਕਰਾਰ ਰੱਖਣ ਦੀਆਂ ਹਦਾਇਤਾਂ ਜਾਰੀ ਕਰਨ। ਉਨ੍ਹਾਂ ਕਰਨਾਟਕਾ ਸਰਕਾਰ ਤੋਂ ਸਖ਼ਤ ਸ਼ਬਦਾਂ ਵਿਚ ਮੰਗ ਕੀਤੀ ਕਿ ਇਸ ਘਨੌਣੀ ਹਰਕਤ ਕਰਨ ਵਾਲੇ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ ਅਤੇ ਸਿੱਖਾਂ ਦੀ ਧਾਰਮਿਕ ਅਜ਼ਾਦੀ ਦੇ ਰਾਹ ਵਿਚ ਰੋੜਾ ਬਣਨ ਵਾਲੇ ਲੋਕਾਂ ਦੀ ਜਵਾਬ ਤਲਬੀ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਆਪਣੀ ਧਾਰਮਿਕ ਅਜ਼ਾਦੀ ਨੂੰ ਦਬਾਉਣ ਦੇ ਵਰਤਾਰੇ ਨੂੰ ਸਿੱਖ ਕੌਮ ਕਦੇ ਵੀ ਬਰਦਾਸ਼ਤ ਨਹੀਂ ਕਰੇਗੀ ਅਤੇ ਇਸ ਦਾ ਸਖ਼ਤ ਵਿਰੋਧ ਕੀਤਾ ਜਾਵੇਗਾ। ੨੪ ਫਰਵਰੀ

# ਪੰਥ ਵਿਰੋਧੀ ਸ਼ਕਤੀਆਂ ਦੇ ਮੁਕਾਬਲੇ ਲਈ ਇਕਜੁੱਟ ਹੋਵੇ ਸਿੱਖ ਕੌਮ-ਐਡਵੋਕੇਟ ਹਰਜਿੰਦਰ ਸਿੰਘ ਧਾਮੀ

## ਸਾਕਾ ਨਨਕਾਣਾ ਸਾਹਿਬ ਦੇ 101ਵੇਂ ਵਰ੍ਹੇ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ਾਲ ਗੁਰਮਤਿ ਸਮਾਗਮ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਵਿਖੇ ਫ਼ਰਵਰੀ ੧੯੨੧ ਵਿਚ ਵਾਪਰੇ ਖ਼ੂਨੀ ਸਾਕੇ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਗੁਰਦਾਸਪੁਰ ਦੇ ਨਗਰ ਗੋਧਰਪੁਰ ਵਿਖੇ ਵਿਸ਼ਾਲ ਗੁਰਮਤਿ ਸਮਾਗਮ ਕਰਵਾਇਆ ਗਿਆ। ਨਗਰ ਗੋਧਰਪੁਰ ਵਿਖੇ ਸ੍ਰੀ ਨਨਕਾਣਾ ਸਾਹਿਬ ਸਾਕੇ ਦੇ ਸ਼ਹੀਦ ਭਾਈ ਲਛਮਣ ਸਿੰਘ ਧਾਰੋਵਾਲੀ ਦਾ ਪਰਿਵਾਰ ਆ ਕੇ ਵੱਸਿਆ ਸੀ ਅਤੇ ਇਸ ਅਸਥਾਨ 'ਤੇ ਬੀਤੇ ਸਾਲ ਸਾਕੇ ਦੀ ੧੦੦ ਸਾਲਾ ਸ਼ਤਾਬਦੀ ਖ਼ਾਲਸਾਈ ਜਾਹੋ-ਜਲਾਲ ਨਾਲ ਮਨਾਈ ਗਈ ਸੀ। ਇਸ ਵਾਰ ੧੦੧ਵੇਂ ਵਰ੍ਹੇ ਕਰਵਾਏ ਗਏ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਐਲਾਨ ਕੀਤਾ ਕਿ ਇਸ ਨਗਰ ਵਿਚ ਹਰ ਸਾਲ ਸ਼ਹੀਦੀ ਸਾਕੇ ਦੀ ਯਾਦ ਮਨਾਈ ਜਾਵੇਗੀ ਅਤੇ ਇਸ ਤੋਂ ਇਲਾਵਾ ਸਾਕੇ ਦੇ ਹੋਰਨਾਂ ਸ਼ਹੀਦਾਂ ਦੇ ਨਗਰਾਂ ਵਿਚ ਵੀ ਸਮਾਗਮ ਕਰਵਾਏ ਜਾਣਗੇ। ਉਨ੍ਹਾਂ ਕਿਹਾ ਕਿ ਸ੍ਰੀ ਨਨਕਾਣਾ ਸਾਹਿਬ ਸਿੱਖ ਕੌਮ ਦਾ

ਜਨਮ ਅਸਥਾਨ ਹੈ ਅਤੇ ਇਸ ਨੂੰ ੧੦੦ ਸਾਲਾ ਪਹਿਲਾਂ ਅਯਾਸ਼ ਮਹੰਤਾਂ ਪਾਸੋਂ ਅਜ਼ਾਦ ਕਰਵਾਉਣ ਲਈ ਖਾਲਸਾ ਪੰਥ ਨੇ ਵੱਡੀਆਂ ਕੁਰਬਾਨੀਆਂ ਦਿੱਤੀਆਂ ਸਨ। ਉਨ੍ਹਾਂ ਕਿਹਾ ਕਿ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦ ਸਾਡੇ ਮਾਰਗ ਦਰਸ਼ਨ ਹਨ ਅਤੇ ਉਨ੍ਹਾਂ ਨੇ ਜਿਸ ਦ੍ਰਿੜ੍ਹਤਾ ਨਾਲ ਗੁਰਧਾਮ ਨੂੰ ਅਜ਼ਾਦ ਕਰਵਾਇਆ, ਉਹ ਸਿੱਖੀ ਜਜ਼ਬੇ ਨੂੰ ਪ੍ਰਚੰਡ ਰੱਖਣ ਦੀ ਵਿਥਿਆ ਹੋ ਨਿਬੜੀ। ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਵੀ ਬਹੁਤ ਸਾਰੀਆਂ ਪੰਥ ਵਿਰੋਧੀਆਂ ਸ਼ਕਤੀਆਂ ਪੰਥਕ ਸੰਸਥਾਵਾਂ ਨੂੰ ਕਮਜ਼ੋਰ ਕਰਨ 'ਤੇ ਤੁਲੀਆਂ ਹੋਈਆਂ ਹਨ, ਜਿਨ੍ਹਾਂ ਦਾ ਇਕਜੁਟਤਾ ਨਾਲ ਮੁਕਾਬਲਾ ਕਰਨਾ ਸਮੇਂ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਸਮੁੱਚੀ ਸਿੱਖ ਕੌਮ ਇਕੱਠੀ ਹੋ ਕੇ ਸਿੱਖੀ ਦੀ ਚੜ੍ਹਦੀ ਕਲਾ ਲਈ ਯਤਨ ਕਰੇ ਅਤੇ ਨੌਜੁਆਨਾਂ ਅਤੇ ਬੱਚਿਆਂ ਨੂੰ ਸਿੱਖ ਵਿਰਸੇ ਨਾਲ ਜੋੜਨ ਲਈ ਅੱਗੇ ਆਏ।

ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਕਥਾਵਾਚਕ ਗਿਆਨੀ ਜਸਵੰਤ ਸਿੰਘ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ ਨੇ ਸੰਗਤ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਵੱਲੋਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨ ਦਿੱਤਾ ਗਿਆ।

ਸਮਾਗਮ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਭਾਈ ਮਲਕੀਤ ਸਿੰਘ, ਸੀਨੀਅਰ ਅਕਾਲੀ ਆਗੂ ਸ. ਰਵੀਕਰਨ ਸਿੰਘ ਕਾਹਲੋਂ, ਅੰਤ੍ਰਿੰਗ ਮੈਂਬਰ ਜਥੇਦਾਰ ਗੁਰਿੰਦਰਪਾਲ ਸਿੰਘ ਗੋਰਾ, ਸਾਬਕਾ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਨਾਮ ਸਿੰਘ ਜੱਸਲ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਗੁਰਿੰਦਰ ਸਿੰਘ ਸ਼ਾਮਪੁਰਾ, ਸ. ਰਤਨ ਸਿੰਘ ਜੱਫਰਵਾਲ, ਸ. ਕੁਲਦੀਪ ਸਿੰਘ ਤੇੜਾ, ਸ. ਗੁਰਇਕਬਾਲ ਸਿੰਘ ਮਾਹਲ, ਸ. ਜਸਬੀਰ ਸਿੰਘ ਘੁੰਮਣ, ਸ. ਸੁਖਬੀਰ ਸਿੰਘ ਵਾਹਲਾ, ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਤਬੀਰ ਸਿੰਘ ਧਾਮੀ, ਮੈਨੇਜਰ ਇਕਬਾਲ ਸਿੰਘ ਮੁਖੀ, ਸ. ਗੁਰਤਿੰਦਰਪਾਲ ਸਿੰਘ, ਸ. ਰਣਜੀਤ ਸਿੰਘ ਕਲਿਆਣਪੁਰ, ਸ. ਕਰਤਾਰ ਸਿੰਘ, ਸ. ਮਨਜੀਤ ਸਿੰਘ, ਸ. ਸਤਨਾਮ ਸਿੰਘ ਰਿਆੜ, ਬਾਬਾ ਤਰਨਜੀਤ ਸਿੰਘ ਨਿੱਕੇਘੁੰਮਣ, ਸ. ਗੁਰਵਿੰਦਰ ਸਿੰਘ ਪ੍ਰਧਾਨ ਗੁਰਦੁਆਰਾ ਸ਼ਹੀਦ ਭਾਈ ਲਛਮਣ ਸਿੰਘ, ਸ. ਦਲਬੀਰ ਸਿੰਘ ਸਰਪੰਚ ਗੋਧਰਪੁਰ, ਸ. ਸਤਪਾਲ ਸਿੰਘ, ਸ. ਕੁਲਦੀਪ ਸਿੰਘ, ਸ. ਮਸਵਿੰਦਰ ਸਿੰਘ, ਸ. ਜਰਨੈਲ ਸਿੰਘ, ਸ. ਅਵਤਾਰ ਸਿੰਘ, ਸ. ਲਖਬੀਰ ਸਿੰਘ, ਹੈੱਡ ਪ੍ਰਚਾਰਕ ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਜਗਦੇਵ ਸਿੰਘ, ਭਾਈ ਤਰਸੇਮ ਸਿੰਘ, ਭਾਈ ਰਣਜੀਤ ਸਿੰਘ, ਭਾਈ ਗੁਰਵਿੰਦਰ ਸਿੰਘ ਭਾਈ ਗੁਰਮੁੱਖ ਸਿੰਘ ਸਮੇਤ ਵੱਡੀ ਗਿਣਤੀ ਸੰਗਤਾਂ ਮੌਜੂਦ ਸਨ। ੨੫ ਫਰਵਰੀ

# ਕਰਨਾਟਕਾ 'ਚ ਸਿੱਖ ਲੜਕੇ ਨੂੰ ਸਕੂਲ ਵੱਲੋਂ ਦਾਖਲਾ ਨਾ ਦੇਣ ਦੀ ਐਡਵੋਕੇਟ ਧਾਮੀ ਨੇ ਕੀਤੀ ਸਖ਼ਤ ਨਿੰਦਾ

## ਸ਼੍ਰੋਮਣੀ ਕਮੇਟੀ ਨੇ ਕਰਨਾਟਕਾ ਦੇ ਮੁੱਖ ਮੰਤਰੀ ਪਾਸੋਂ ਸਿੱਖ ਮਸਲਿਆਂ ਸਬੰਧੀ ਚਰਚਾ ਲਈ ਸਮਾਂ ਮੰਗਿਆ

## ਦਿੱਲੀ 'ਚ ਸਕੂਲਾਂ ਅੰਦਰ ਧਾਰਮਿਕ ਪਹਿਰਾਵੇ 'ਤੇ ਰੋਕ ਦਾ ਵੀ ਲਿਆ ਨੋਟਿਸ

ਅੰਮ੍ਰਿਤਸਰ– ਕਰਨਾਟਕਾ ਦੇ ਮੰਗਲੁਰੂ 'ਚ ਛੇ ਸਾਲਾ ਸਿੱਖ ਲੜਕੇ ਨੂੰ ਦਸਤਾਰ ਕਾਰਨ ਇਕ ਸਕੂਲ

ਵੱਲੋਂ ਦਾਖਲਾ ਨਾ ਦੇਣ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਿੱਖਾਂ ਦੀ ਧਾਰਮਿਕ ਅਜ਼ਾਦੀ 'ਤੇ ਹਮਲਾ ਕਰਾਰ ਦਿੱਤਾ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਕਰਨਾਟਕ ਅੰਦਰ ਹੀ ਇਕ ਕਾਲਜ ਵੱਲੋਂ ਅੰਮ੍ਰਿਤਧਾਰੀ ਗੁਰਸਿੱਖ ਲੜਕੀ ਨੂੰ ਦਸਤਾਰ ਕਾਰਨ ਕਲਾਸ ਵਿਚ ਨਾ ਬੈਠਣ ਲਈ ਆਖਿਆ ਗਿਆ ਸੀ ਅਤੇ ਹੁਣ ਇਕ ਛੋਟੇ ਬੱਚੇ ਨੂੰ ਸਕੂਲ ਵਿਚ ਦਾਖਲਾ ਦੇਣ ਤੋਂ ਵਰਜਿਆ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਇਹ ਵਰਤਾਰਾ ਦੇਸ਼ ਦੇ ਸੰਵਿਧਾਨ ਦੀ ਉਲੰਘਣਾ ਹੈ ਕਿਉਂਕਿ ਭਾਰਤ ਦਾ ਸੰਵਿਧਾਨ ਹਰ ਇਕ ਨੂੰ ਧਾਰਮਿਕ ਅਜ਼ਾਦੀ ਦਿੰਦਾ ਹੈ। ਉਨ੍ਹਾਂ ਕਰਨਾਟਕਾ ਦੇ ਮੁੱਖ ਮੰਤਰੀ ਸ੍ਰੀ ਬਸਵਰਾਜ ਬੋਮਈ ਨੂੰ ਸੂਬੇ ਅੰਦਰ ਸਿੱਖਾਂ ਵਿਰੁੱਧ ਅਜਿਹੀਆਂ ਕਾਰਵਾਈਆਂ ਨੂੰ ਰੋਕਣ ਲਈ ਠੋਸ ਕਦਮ ਚੁੱਕਣ ਲਈ ਕਿਹਾ। ਐਡਵੋਕੇਟ ਧਾਮੀ ਨੇ ਕਿਹਾ ਕਿ ਕਰਨਾਟਕਾ ਅੰਦਰ ਸਿੱਖਾਂ ਦੀ ਧਾਰਮਿਕ ਅਜ਼ਾਦੀ ਨੂੰ ਦਬਾਇਆ ਜਾ ਰਿਹਾ ਹੈ, ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਕਰਨਾਟਕਾ ਅੰਦਰ ਅਜਿਹੇ ਸਿੱਖ ਮਸਲਿਆਂ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦਾ ਇਕ ਵਫ਼ਦ ਜਲਦ ਹੀ ਉਥੋਂ ਦੇ ਮੁੱਖ ਮੰਤਰੀ ਨੂੰ ਮਿਲਣ ਲਈ ਜਾਵੇਗਾ, ਜਿਸ ਲਈ ਸਮਾਂ ਨਿਰਧਾਰਤ ਕਰਨ ਵਾਸਤੇ ਮੁੱਖ ਮੰਤਰੀ ਸ੍ਰੀ ਬਸਵਰਾਜ ਬੋਮਈ ਨੂੰ ਪੱਤਰ ਲਿਖਿਆ ਗਿਆ ਹੈ।

ਇਸੇ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦਿੱਲੀ ਅੰਦਰ ਵਿਦਿਆਰਥੀਆਂ ਨੂੰ ਧਾਰਮਿਕ ਪਹਿਰਾਵੇ ਵਿਚ ਸਕੂਲ ਨਾ ਆਉਣ ਦੀ ਹਦਾਇਤ 'ਤੇ ਵੀ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਦੱਖਣੀ ਦਿੱਲੀ ਨਗਰ ਨਿਗਮ ਵੱਲੋਂ ਆਪਣੇ ਸਿੱਖਿਆ ਵਿਭਾਗ ਦੇ ਅਧਿਕਾਰੀਆਂ ਨੂੰ ਅਜਿਹੀਆਂ ਹਦਾਇਤਾਂ ਜਾਰੀ ਕਰਨਾ ਮੰਦਭਾਗਾ ਹੈ। ਉਨ੍ਹਾਂ ਕਿਹਾ ਕਿ ਵਿਦਿਆਰਥੀਆਂ ਵਿਚ ਮਤਭੇਦ ਅਤੇ ਅਸਮਾਨਤਾ ਦੇ ਨਾਂ ਹੇਠ ਧਾਰਮਿਕ ਸਰੋਕਾਰਾਂ ਅਤੇ ਹੱਕਾਂ ਦੀ ਉਲੰਘਣਾ ਕੀਤੀ ਜਾ ਰਹੀ ਹੈ। ਭਾਰਤ ਸਰਕਾਰ ਨੂੰ ਹਰ ਸੂਬੇ ਨੂੰ ਸਖ਼ਤ ਹਦਾਇਤਾਂ ਜਾਰੀ ਕਰਦਿਆਂ ਇਹ ਸਪੱਸ਼ਟ ਕਰਨਾ ਚਾਹੀਦਾ ਹੈ ਕਿ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਅਤੇ ਧਾਰਮਿਕ ਅਜ਼ਾਦੀ ਨੂੰ ਠੇਸ ਨਾ ਪੁੱਜੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਸ ਦੇ ਨਾਲ ਹੀ ਕੇਂਦਰ ਸਰਕਾਰ ਵੱਲੋਂ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਵਿੱਚੋਂ ਪੰਜਾਬ ਦੀ ਸ਼ਰਤੀਆਂ ਨੁਮਾਇੰਦਗੀ ਖ਼ਤਮ ਕਰਨ ਨੂੰ ਵੀ ਪੰਜਾਬ ਦੇ ਹੱਕਾਂ ਦੇ ਡਾਕਾ ਕਰਾਰ ਦਿੱਤਾ। ਉਨ੍ਹਾਂ ਕਿਹਾ ਕਿ ਭਾਰਤ ਦੇ ਪ੍ਰਧਾਨ ਸ੍ਰੀ ਨਰਿੰਦਰ ਮੋਦੀ ਨੂੰ ਹੋ ਰਹੇ ਅਜਿਹੇ ਵਤਕਰਿਆਂ 'ਤੇ ਰੋਕ ਲਗਾਉਣ ਲਈ ਸੰਜੀਦਾ ਭੂਮਿਕਾ ਨਿਭਾਉਣੀ ਚਾਹੀਦੀ ਹੈ। ੨੬ ਫਰਵਰੀ

# ਸ਼੍ਰੋਮਣੀ ਕਮੇਟੀ ਵੱਲੋਂ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਯਾਦ 'ਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਕਰਵਾਇਆ ਗਿਆ ਗੁਰਮਤਿ ਸਮਾਗਮ

## ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਬਣੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੀ ਸਿੱਖ ਕੌਮ ਨੂੰ ਵੱਡੀ ਦੇਣ-ਐਡਵੋਕੇਟ ਧਾਮੀ

ਅੰਮ੍ਰਿਤਸਰ- ਸੰਨ ੧੯੨੧ ਵਿਚ ਵਾਪਰੇ ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਸ਼ਹੀਦੀ ਸਾਕੇ ਸਬੰਧੀ ਗੁਰਮਤਿ ਸਮਾਗਮ ਕਰਵਾਇਆ ਗਿਆ। ਪੁਤਲੀਘਰ ਇਲਾਕੇ ਅੰਦਰ ਸਥਿਤ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਖੇ ਸ਼ਹੀਦਾਂ ਦੀ ਯਾਦ ਵਿਚ ਸਜਾਏ ਗਏ ਗੁਰਮਤਿ ਸਮਾਗਮ ਵਿਚ ਵੱਖ-ਵੱਖ ਬੁਲਾਰਿਆਂ ਨੇ ਸਾਕਾ ਨਨਕਾਣਾ ਸਾਹਿਬ ਦੇ ਇਤਿਹਾਸ ਸਬੰਧੀ ਚਾਨਣਾ ਪਾਇਆ। ਇਸ ਮੌਕੇ

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਗੁਰੂ ਸਾਹਿਬਾਨ ਵੱਲੋਂ ਦਰਸਾਈ ਵਿਚਾਰਧਾਰਾ ਅਤੇ ਸਿਧਾਂਤਾਂ 'ਤੇ ਚੱਲ ਕੇ ਸ਼ਹਾਦਤਾਂ ਦੇਣ ਵਾਲੇ ਯੋਧਿਆਂ ਨਾਲ ਸਿੱਖ ਇਤਿਹਾਸ ਭਰਿਆ ਪਿਆ ਹੈ।

ਉਨ੍ਹਾਂ ਕਿਹਾ ਕਿ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਬਣੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੀ ਸਿੱਖ ਕੌਮ ਨੂੰ ਵੱਡੀ ਦੇਣ ਹੈ। ਇਸ ਕਾਲਜ ਨੇ ਅਨੇਕਾਂ ਵਿਦਵਾਨ ਅਤੇ ਪੰਥ ਪ੍ਰਸਿੱਧ ਰਾਗੀ ਕੌਮ ਨੂੰ ਦਿੱਤੇ ਹਨ, ਜਿਨ੍ਹਾਂ ਨੇ ਸਿੱਖ ਧਰਮ ਦੇ ਪ੍ਰਚਾਰ ਪ੍ਰਸਾਰ ਲਈ ਵੱਡਾ ਯੋਗਦਾਨ ਪਾਇਆ ਹੈ। ਉਨ੍ਹਾਂ ਸਾਕਾ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਸਿੱਖ ਇਤਿਹਾਸ ਦੇ ਇਨ੍ਹਾਂ ਪੰਨਿਆਂ ਤੋਂ ਪ੍ਰੇਰਣਾ ਲੈਣ ਦੀ ਅਪੀਲ ਕੀਤੀ। ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡੋਵਕੇਟ ਹਰਜਿੰਦਰ ਸਿੰਘ ਧਾਮੀ ਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਸਟਾਫ਼ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ ਤੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਵੀ ਕੀਤਾ ਗਿਆ।

ਇਸ ਮੌਕੇ ਭਾਈ ਜਗਜੀਤ ਸਿੰਘ ਠੀਕਰੀਵਾਲ ਨੂੰ ਪ੍ਰਿੰਸੀਪਲ ਗੰਗਾ ਸਿੰਘ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ, ਜਦਕਿ ਸਮਾਗਮ ਦੌਰਾਨ ਪਹੁੰਚੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ ਗਏ। ਇਸ ਤੋਂ ਪਹਿਲਾਂ ਕਾਲਜ ਦੇ ਵਿਦਿਆਰਥੀਆਂ ਅਤੇ ਪੰਥ ਪ੍ਰਸਿੱਧ ਰਾਗੀ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਸਮਾਗਮ ਦੌਰਾਨ ਪਹੁੰਚੀਆਂ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ ਦਾ ਪ੍ਰਿਸੀਪਲ ਮਨਜੀਤ ਕੌਰ ਵੱਲੋਂ ਧੰਨਵਾਦ ਕੀਤਾ ਗਿਆ।

ਸਾਕਾ ਨਨਕਾਣਾ ਸਾਹਿਬ ਸਬੰਧੀ ਕਰਵਾਏ ਗਏ ਇਸ ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਭਾਈ ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਭਾਈ ਮਨਜੀਤ ਸਿੰਘ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਓਐਸਡੀ ਸਤਬੀਰ ਸਿੰਘ ਧਾਮੀ, ਸਾਬਕਾ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਫੈਡਰੇਸ਼ਨ ਦੇ ਪ੍ਰਧਾਨ ਸ. ਕੰਵਰਚੜ੍ਹਤ ਸਿੰਘ, ਸਾਬਕਾ ਪ੍ਰਿੰਸੀਪਲ ਸ. ਬਲਦੇਵ ਸਿੰਘ, ਡਾ. ਅਮਰਜੀਤ ਸਿੰਘ, ਡਾ. ਬਲਵੰਤ ਸਿੰਘ ਢਿੱਲੋਂ, ਸ. ਇੰਦਰਜੀਤ ਸਿੰਘ ਬਾਗੀ, ਗਿਆਨੀ ਗੁਰਬਖ਼ਸ਼ ਸਿੰਘ ਗੁਲਸ਼ਨ, ਭਾਈ ਅਮਰਜੀਤ ਸਿੰਘ ਕੈਨੇਡਾ, ਭਾਈ ਬਲਦੇਵ ਸਿੰਘ ਓਗਰਾ, ਪ੍ਰਿੰਸੀਪਲ ਰਾਜਪਾਲ ਸਿੰਘ, ਪ੍ਰੋ. ਕੁਲਰਾਜ ਸਿੰਘ, ਸ. ਵਿਕਾਸ ਸਿੰਘ, ਸ. ਬਿਕਰਮਜੀਤ ਸਿੰਘ ਝੰਗੀ, ਭਾਈ ਜਗਦੇਵ ਸਿੰਘ, ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਬਲਵੰਤ ਸਿੰਘ, ਭਾਈ ਪਰਮਜੀਤ ਸਿੰਘ ਆਦਿ ਮੌਜੂਦ ਸਨ। ੨੮ ਫਰਵਰੀ

# ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਸੂਰਜੀ ਊਰਜਾ ਪਲਾਂਟ ਦਾ ਐਡਵੋਕੇਟ ਧਾਮੀ ਨੇ ਕੀਤਾ ਉਦਘਾਟਨ

## 78 ਕਿਲੋਵਾਟ ਦੀ ਸਮਰੱਥਾ ਵਾਲਾ ਹੈ ਇਹ ਸੋਲਰ ਪਲਾਂਟ

ਅੰਮ੍ਰਿਤਸਰ- ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਬਿਜਲੀ ਸਪਲਾਈ ਲਈ ਲਗਾਏ ਗਏ ਸੋਲਰ ਪਲਾਂਟ ਦਾ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਅੱਜ ਅਰਦਾਸ ਉਪਰੰਤ ਉਦਘਾਟਨ ਕੀਤਾ ਗਿਆ। ਇਸ ਸੋਲਰ ਪਲਾਂਟ ਦੀ ਸੇਵਾ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਵੱਲੋਂ ਕਰਵਾਈ ਗਈ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸੋਲਰ ਪਲਾਂਟ ਦੀ ਸ਼ੁਰੂਆਤ ਮੌਕੇ ਕਿਹਾ ਕਿ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਦੇ ਸਹਿਯੋਗ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ

ਠੱਠਾ (ਤਰਨ ਤਾਰਨ) ਵਿਖੇ ਸੋਲਰ ਪਲਾਂਟ ਲਗਾਏ ਗਏ ਹਨ। ਉਨ੍ਹਾਂ ਕਿਹਾ ਕਿ ਅੱਜ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਵਿਖੇ ਤੀਸਰੇ ਪਲਾਂਟ ਦੀ ਸ਼ੁਰੂਆਤ ਕੀਤੀ ਗਈ ਹੈ, ਜੋ ੭੮ ਕਿਲੋਵਾਟ ਦੀ ਸਮਰੱਥਾ ਨਾਲ ਕਾਰਜ ਕਰੇਗਾ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸੇ ਤਰ੍ਹਾਂ ਗੁਰਦੁਆਰਾ ਗੁਰੂਸਰ ਸਤਲਾਣੀ ਸਾਹਿਬ ਵਿਖੇ ਵੀ ਸੂਰਜੀ ਊਰਜਾ ਪਲਾਂਟ ਲਗਾਉਣ ਲਈ ਪ੍ਰਵਾਨਗੀਆਂ ਹੋ ਚੁੱਕੀਆਂ ਹਨ, ਜਿਸ ਦੀ ਜਲਦ ਸ਼ੁਰੂਆਤ ਕੀਤੀ ਜਾਵੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸੂਰਜੀ ਊਰਜਾ ਇਕ ਚੰਗੇ ਬਦਲ ਵਜੋਂ ਸਾਹਮਣੇ ਹੈ ਅਤੇ ਅੱਜ ਇਸ ਗੱਲ ਦੀ ਵੱਡੀ ਲੋੜ ਹੈ ਕਿ ਕੁਦਰਤੀ ਸਰੋਤਾਂ ਦੀ ਵਰਤੋਂ ਕਰਕੇ ਬਿਜਲੀ ਤਿਆਰ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਸੂਰਜੀ ਊਰਜਾ ਨਾਲ ਬਿਜਲੀ ਪੈਦਾ ਹੋਣ ਕਰਕੇ ਜਿਥੇ ਬਿਜਲੀ ਦੀ ਸਮੱਸਿਆ ਦਾ ਹੱਲ ਹੋਵੇਗਾ, ਉਥੇ ਹੀ ਬਿਜਲੀ ਖਰਚੇ ਵੀ ਘਟਣਗੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਯੂਨਾਈਟਡ ਸਿੱਖ ਮਿਸ਼ਨ ਅਮਰੀਕਾ ਦੇ ਚੇਅਰਮੈਨ ਸ. ਰਸ਼ਪਾਲ ਸਿੰਘ ਢੀਂਡਸਾ ਅਤੇ ਹੋਰ ਨੁਮਾਇੰਦਿਆਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਭਾਈ ਮਨਜੀਤ ਸਿੰਘ, ਭਾਈ ਅਜਾਇਬ ਸਿੰਘ ਅਭਿਆਸੀ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਫੈਡਰੇਸ਼ਨ ਦੇ ਪ੍ਰਧਾਨ ਭਾਈ ਕੰਵਰਚੜ੍ਹਤ ਸਿੰਘ, ਯੂਨਾਈਟਡ ਸਿੱਖ ਮਿਸ਼ਨ ਦੇ ਚੇਅਰਮੈਨ ਸ. ਰਸ਼ਪਾਲ ਸਿੰਘ ਢੀਂਡਸਾ, ਸ. ਅਵਤਾਰ ਸਿੰਘ, ਡਾ. ਐਨ. ਪੀ. ਸਿੰਘ, ਐਸ.ਬੀ ਸਿੰਘ ਮਰਵਾਹਾ, ਸ. ਰਣਜੀਤ ਸਿੰਘ, ਸ. ਬਲੌਰ ਸਿੰਘ, ਸੰਦਾਸ਼ੂ ਗੁਪਤਾ, ਮੈਨੇਜਰ ਸ. ਸੁਖਰਾਜ ਸਿੰਘ, ਵਧੀਕ ਮੈਨੇਜਰ ਸ. ਨਿਸ਼ਾਨ ਸਿੰਘ, ਮੀਤ ਮੈਨੇਜਰ ਸ. ਗੁਰਪ੍ਰੀਤ ਸਿੰਘ, ਸ. ਵਿਕਾਸ ਸਿੰਘ, ਸ. ਬਿਕਰਮਜੀਤ ਸਿੰਘ ਝੰਗੀ ਆਦਿ ਹਾਜ਼ਰ ਸਨ। ੨੮ ਫ਼ਰਵਰੀ

# ਐਡਵੋਕੇਟ ਧਾਮੀ ਨੇ ਧਾਰਮਿਕ ਪ੍ਰੀਖਿਆ 'ਚ ਵਜ਼ੀਫਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇ ਚੈੱਕ ਦੇ ਕੇ ਕੀਤਾ ਸਨਮਾਨਿਤ

## ਧਾਰਮਿਕ ਪ੍ਰੀਖਿਆ ਦਾ ਮੰਤਵ ਨੌਜੁਆਨੀ ਨੂੰ ਸਿੱਖ ਰਹਿਣੀ ਵਿਚ ਪ੍ਰਪੱਕ ਕਰਨਾ- ਐਡਵੋਕੇਟ ਧਾਮੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਫਰਵਰੀ ੨੦੨੧ ਵਿਚ ਲਈ ਗਈ ਸਾਲਾਨਾ ਧਾਰਮਿਕ ਪ੍ਰੀਖਿਆ ਵਿਚ ਵਜ਼ੀਫੇ ਪ੍ਰਾਪਤ ਕਰਨ ਵਾਲੇ ਅੰਮ੍ਰਿਤਸਰ ਜ਼ਿਲ੍ਹੇ ਨਾਲ ਸਬੰਧਤ ਪੰਜ ਸਕੂਲ/ ਕਾਲਜਾਂ ਦੇ ੯੭ ਵਿਦਿਆਰਥੀਆਂ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵਜ਼ੀਫੇ ਦੇ ਚੈੱਕ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਬੱਚੇ ਅਤੇ ਨੌਜੁਆਨ ਕੌਮ ਦਾ ਭਵਿੱਖ ਹਨ ਅਤੇ ਇਨ੍ਹਾਂ ਦਾ ਧਰਮ ਪ੍ਰਤੀ ਜਾਗਰੂਕ ਹੋਣਾ ਬੇਹੱਦ ਜ਼ਰੂਰੀ ਹੈ। ਜੇਕਰ ਇਹ ਸਿੱਖੀ ਦੀਆਂ ਕਦਰਾਂ-ਕੀਮਤਾਂ ਅਤੇ ਸਿੱਖ-ਸੱਭਿਆਚਾਰ ਤੋਂ ਜਾਣੂ ਹੋਣਗੇ ਤਾਂ ਨਿਰਸੰਦੇਹ ਕੌਮ ਦੀ ਚੜ੍ਹਦੀ ਕਲਾ ਰਹੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸੇ ਮਕਸਦ ਲਈ ਹਰ ਸਾਲ ਧਾਰਮਿਕ ਪ੍ਰੀਖਿਆ ਆਯੋਜਿਤ ਕੀਤੀ ਜਾਂਦੀ ਹੈ, ਜਿਸ ਵਿਚ ਸਕੂਲਾਂ, ਕਾਲਜਾਂ ਦੇ ਹਜ਼ਾਰਾਂ ਵਿਦਿਆਰਥੀ

ਹਿੱਸਾ ਲੈਂਦੇ ਹਨ। ਉਨ੍ਹਾਂ ਕਿਹਾ ਕਿ ਫਰਵਰੀ ੨੦੨੧ ਵਿਚ ਲਈ ਗਈ ਧਾਰਮਿਕ ਪ੍ਰੀਖਿਆ ਵਿਚੋਂ ਦਰਜਾ ਪਹਿਲਾ ਵਿਚ ੧੪੯, ਦਰਜਾ ਦੂਜਾ ਵਿਚ ੭੯੯, ਦਰਜਾ ਤੀਜਾ ਵਿਚ ੧੨੯ ਅਤੇ ਦਰਜਾ ਚੌਥਾ ਵਿਚ ੧੬ ਵਿਦਿਆਰਥੀਆਂ ਨੇ ਵਜੀਫਾ ਪ੍ਰਾਪਤ ਕੀਤਾ ਹੈ, ਜਿਨ੍ਹਾਂ ਨੂੰ ਦਰਜੇ ਵਾਇਜ ੧੧੦੦, ੨੧੦੦, ੩੧੦੦ ਅਤੇ ੪੧੦੦ ਰੁਪਏ ਵਜ਼ੀਫਾ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ੬੦% ਤੋਂ ੬੯.੯% ਅੰਕ ਪ੍ਰਾਪਤ ਕਰਨ ਵਾਲੇ ੧੩੫੧ ਵਿਦਿਆਰਥੀਆਂ ਨੂੰ ਵੀ ਮੈਡਲ ਦੇ ਕੇ ਸਨਮਾਨਿਤ ਕੀਤਾ ਜਾਵੇਗਾ। ਉਨ੍ਹਾਂ ਕਿਹਾ ਕਿ ਅੱਜ ਅੰਮ੍ਰਿਤਸਰ ਜਿਲ੍ਹੇ ਨਾਲ ਸਬੰਧਤ ਪੰਜ ਸਕੂਲ/ਕਾਲਜਾਂ ਦੇ ੮੭ ਵਿਦਿਆਰਥੀਆਂ ਨੂੰ ਵਜ਼ੀਫੇ ਦੇ ਚੈੱਕ ਦਿੱਤੇ ਗਏ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਭਵਿੱਖ ਦੀਆਂ ਪੀੜ੍ਹੀਆਂ ਦਾ ਸਿੱਖ ਰਹਿਣੀ ਵਿਚ ਪ੍ਰਪੱਕ ਹੋਣਾ ਬੇਹੱਦ ਜ਼ਰੂਰੀ ਹੈ ਅਤੇ ਸ਼੍ਰੋਮਣੀ ਕਮੇਟੀ ਸਕੂਲਾਂ ਕਾਲਜਾਂ ਦੇ ਵਿਦਿਆਰਥੀਆਂ ਨੂੰ ਧਾਰਮਿਕ ਪ੍ਰੀਖਿਆ ਰਾਹੀਂ ਸਿੱਖੀ ਸਿਧਾਂਤਾਂ ਅਤੇ ਇਤਿਹਾਸ ਨਾਲ ਜੋੜ ਰਹੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਧਾਰਮਿਕ ਪ੍ਰੀਖਿਆ ਦੌਰਾਨ ਮੈਰਿਟ ਵਿਚ ਸਥਾਨ ਹਾਸਲ ਕਰਨ ਵਾਲੇ ਅਤੇ ਵਜ਼ੀਫ਼ਾ ਲੈਣ ਵਾਲੇ ਵਿਦਿਆਰਥੀਆਂ ਨੂੰ ਵਧਾਈ ਦਿੰਦਿਆਂ ਭਵਿੱਖ ਵਿਚ ਇਸੇ ਤਰ੍ਹਾਂ ਸਿੱਖ ਧਰਮ ਦੀ ਜਾਣਕਾਰੀ ਹਾਸਲ ਕਰਨ ਲਈ ਰੁਚਿਤ ਰਹਿਣ ਦੀ ਪ੍ਰੇਰਣਾ ਕੀਤੀ। ਇਸ ਮੌਕੇ ਧਾਰਮਿਕ ਪ੍ਰੀਖਿਆ ਦੌਰਾਨ ਵਧੀਆ ਕਾਰਗੁਜ਼ਾਰੀ ਦਿਖਾਉਣ ਵਾਲੇ ਸਕੂਲਾਂ ਦੇ ਅਧਿਆਪਕਾਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਰਾਮਪਾਲ ਸਿੰਘ ਬਹਿਣੀਵਾਲ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਮੀਤ ਸਿੰਘ ਬੁੱਟਰ, ਸ. ਮੁਖਤਾਰ ਸਿੰਘ, ਧਾਰਮਿਕ ਪ੍ਰੀਖਿਆ ਦੇ ਇੰਚਾਰਜ ਪ੍ਰੋਫੈਸਰ ਸੁਖਦੇਵ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਆਦਿ ਮੌਜੂਦ ਸਨ। ੨੮ ਫਰਵਰੀ ■

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

ਹਿਸਾਬ-ਕਿਤਾਬ

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਜਨਵਰੀ ੨੦੨੨

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੫੫ | ੦.੦੦ | ੧੦੧੯੫੫੯੦੯.੦੦ |
| ੨ | ਧਾਰਮਿਕ ਫੰਡ ੮੭ | ੯੬ | ੦.੦੦ | ੯੧੫੬੯੮.੦੦ |
| ੩ | ਪ੍ਰਚਾਰ ਸਹਾਇਤਾ | ੧੨੧ | ੦.੦੦ | ੩੨੧੪੭੫.੦੦ |
| ੪ | ਸੂਦ ਬੈਂਕਾਂ | ੧੫੨ | ੦.੦੦ | ੬੯੭੪੪੧੪.੦੦ |
| ੫ | ਧਾਰਮਿਕ ਪ੍ਰੀਖਿਆ ਵਜੀਫੇ | ੧੯੩ | ੭੩੪੩੯੮.੦੦ | ੦.੦੦ |
| ੬ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੬ | ੩੭੨੪੫੭.੦੦ | ੦.੦੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੩੯ | ੧੭੩੦੩੬੬.੦੦ | ੪੪੯੦੦.੦੦ |
| ੮ | ਗੁਰਮਤਿ ਗਿਆਨ ਹਿੰਦੀ | ੨੬੭ | ੩੩੪੫੩੪.੦੦ | ੫੬੫੦.੦੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੮੩ | ੫੧੪੯੧੧.੦੦ | ੦.੦੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੬ | ੦.੦੦ | ੪੩੯੫੬.੦੦ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੨੪ | ੧੯੭੧੨੦.੦੦ | ੦.੦੦ |
| ੧੨ | ਲਿਟਰੇਚਰ ਫੁਟਕਲ | ੩੨੯ | ੨੫੦੦.੦੦ | ੦.੦੦ |
| ੧੩ | ਗੁਰਦੁਆਰਾ ਗਜ਼ਟ ਦਾ ਹਿੱਸਾ | ੩੩੪ | ੨੮੫੩੦੨.੦੦ | ੦.੦੦ |
| ੧੪ | ਸਟੇਸ਼ਨਰੀ ਛਪਾਈ | ੩੪੩ | ੩੨੪੭੧੫.੦੦ | ੦.੦੦ |
| ੧੫ | ਤਨਖਾਹ ਸਟਾਫ ਦਫਤਰ | ੩੫੧ | ੪੫੦੩੯੫੬.੦੦ | ੧੦੦.੦੦ |
| ੧੬ | ਤਨਖਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੯ | ੭੦੫੧੩੯.੦੦ | ੦.੦੦ |
| ੧੭ | ਤਨਖਾਹ ਤੇ ਸਫਰ ਖਰਚ ਅਲਾਊਂਸ ਡਰਾਈਵਰਜ਼ | ੩੬੯ | ੭੮੧੫੨੨.੦੦ | ੦.੦੦ |
| ੧੮ | ਤਨਖਾਹ ਧਾਰਮਿਕ ਟੀਚਰ | ੩੮੦ | ੧੨੪੪੧੩੨.੦੦ | ੦.੦੦ |
| ੧੯ | ਡਾਕ ਤੇ ਤਾਰ ਖਰਚ | ੩੮੫ | ੮੧੧੪.੦੦ | ੦.੦੦ |
| ੨੦ | ਫਿਲਮਾਂ ਰਾਹੀਂ ਪ੍ਰਚਾਰ (ਤਨਖਾਹ ਫਿਲਮ ਉਪ:, ਮੁੰਰ:ਤੇ ਸ:ਖ: ਆਦਿ) | ੪੦੩ | ੨੫੧੨੯੨.੦੦ | ੦.੦੦ |
| ੨੧ | ਖਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੩੬ | ੨੪੨੫੪੩.੦੦ | ੦.੦੦ |
| ੨੨ | ਮੁਕੱਦਮੇ | ੪੪੭ | ੨੩੫੦੬੨੮.੦੦ | ੦.੦੦ |
| ੨੩ | ਟੈਲੀਫੋਨ | ੪੬੬ | ੫੪੮੫੦.੦੦ | ੦.੦੦ |
| ੨੪ | ਮੁਰੰਮਤ ਸਮਾਨ ਦਫਤਰ | ੪੭੩ | ੭੮੮੬.੦੦ | ੦.੦੦ |
| ੨੫ | ਮੁਰੰਮਤ ਕੰਪਿਊਟਰ ਅਤੇ ਪ੍ਰਿੰਟਰ ਆਦਿ | ੪੮੧ | ੩੨੦੦.੦੦ | ੦.੦੦ |
| ੨੬ | ਐਂਟਰਟੇਨਮੈਂਟ (ਆਉ ਭਗਤ) | ੫੦੩ | ੧੫੨੨੦.੦੦ | ੦.੦੦ |
| ੨੭ | ਵਰਦੀਆਂ ਮੁਲਾਜ਼ਮਾਂ | ੫੦੯ | ੫੪੧੦੬.੦੦ | ੦.੦੦ |
| ੨੮ | ਸਫਰ ਖਰਚ ਮੁਲਾਜ਼ਮਾਂ | ੫੨੪ | ੧੯੭੬੦.੦੦ | ੦.੦੦ |

| | | | | |
|---|---|---|---|---|
| ੨੯ | ਫੁਟਕਲ ਦਫਤਰ ਤੇ ਰੌਸ਼ਨੀ | ੫੪੨ | ੪੫੭੦.੦੦ | ੧੦੦੦.੦੦ |
| ੩੦ | ਬੀਮਾ ਮੈਂਬਰ ਸਾਹਿਬਾਨ ਤੇ ਮੁਲਾਜ਼ਮਾਂ | ੫੫੮ | ੨੨੯੭੮੮.੦੦ | ੦.੦੦ |
| ੩੧ | ਬੀਮਾ ਪੇਸ਼ਗੀ ਮੁਲਾਜ਼ਮਾਂ ਐਕਸੀਡੈਂਟਲ | ੫੬੨ | ੦.੦੦ | ੧੬੮੧੫.੦੦ |
| ੩੨ | ਬੀਮਾ ਪੇਸ਼ਗੀ ਮੁਲਾਜ਼ਮਾਂ ਮੈਡੀਕਲੇਮ | ੫੬੯ | ੨੨੫੫੪੦.੦੦ | ੨੦੦੪੧੬੯.੦੦ |
| ੩੩ | ਗਰੈਚੂਇਟੀ ਤੇ ਛੁੱਟੀਆਂ ਆਦਿ (ਸ਼੍ਰੋਮਣੀ ਕਮੇਟੀ ਨੂੰ) | ੫੭੭ | ੫੦੦੦੦੦੦.੦੦ | ੦.੦੦ |
| ੩੪ | ਸ਼ਤਾਬਦੀਆਂ ਸਮਾਰੋਹ | ੬੧੩ | ੩੨੦੯੯੦.੦੦ | |
| ੩੫ | ਐਡਵਰਟਾਈਜ਼ਮੈਂਟ (ਇਸ਼ਤਿਹਾਰਬਾਜ਼ੀ) | ੬੭੩ | ੩੨੬੫੯.੦੦ | ੦.੦੦ |
| ੩੬ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ | | | |
| | ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੌਹੜ | ੬੯੪ | ੮੧੬੩੬੮.੦੦ | ੧੯੭੬੬.੦੦ |
| ੩੭ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ਼, | | | |
| | ਗੁਰੂ ਕੀ ਵਡਾਲੀ | ੭੦੦ | ੨੦੭੫੨੪.੦੦ | ੦.੦੦ |
| ੩੮ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੧੩ | ੨੩੧੬੩੨.੦੦ | ੭੯੧੧.੦੦ |
| ੩੯ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੬ | ੧੪੮੦੨੪.੦੦ | ੧੭੪੬.੦੦ |
| ੪੦ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੮ | ੨੧੦੬੩੬.੦੦ | ੦.੦੦ |
| ੪੧ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੭੪੭ | ੧੩੬੦.੦੦ | ੦.੦੦ |
| ੪੨ | ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੭੫੩ | ੩੫੦੮.੦੦ | ੦.੦੦ |
| ੪੩ | ਗੁਰ:ਸੰਗੀਤ ਵਿਦਿਆਲੇ: (ਬਾਦੀਆਂ, ਮੁਕਤਸਰ ਸਾਹਿਬ, ਭੂਰਾ ਕੋਹਨਾ, | | | |
| | ਕਾਲਾਮਾਲਾ ਸੰਗਰੂਰ) ਤਨ:, ਸ:ਖ: ਤੇ ਫੁਟ:ਆਦਿ | ੭੬੫ | ੫੦੨੨੯੬.੦੦ | ੦.੦੦ |
| ੪੪ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ | | | |
| | ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) | | | |
| | ਤਨਖਾਹਾਂ, ਸਫਰ ਖਰਚ ਤੇ ਫੁੱਟਕਲ ਆਦਿ | ੭੯੧ | ੭੬੪੩੩੯.੦੦ | ੦.੦੦ |
| ੪੫ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੫ | ੧੧੮੨੧੨.੦੦ | ੦.੦੦ |
| ੪੬ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ, | | | |
| | (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੭੦ | ੭੫੧੭੧੧.੦੦ | ੫੧੬੭੫.੦੦ |
| ੪੭ | ਤਨਖਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ | | | |
| | ਆਲਮਗੀਰ ਲੁਧਿਆਣਾ | ੮੩੬ | ੯੭੩੧੨.੦੦ | ੦.੦੦ |
| ੪੮ | ਤਨਖਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ | | | |
| | ਪੰਜਾਬ ਪ੍ਰਚਾਰ | ੮੪੮ | ੭੯੭੦੬੨੧.੦੦ | ੦.੦੦ |
| ੪੯ | ਸਫਰ ਖਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ | | | |
| | ਪੰਜਾਬ ਪ੍ਰਚਾਰ | ੮੬੨ | ੬੧੪੮੭੬.੦੦ | ੦.੦੦ |
| ੫੦ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ | | | |
| | ਗੁਰਮਤਿ ਦਸਤਾਰ ਸਮਾਗਮ | ੮੯੨ | ੫੭੪੪੨੭.੦੦ | ੦.੦੦ |
| ੫੧ | ਤਨਖਾਹ ਤੇ ਸਫਰ ਖਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, | | | |
| | ਕੁਰੂਕਸ਼ੇਤਰ | ੯੧੯ | ੭੩੪੨੫੮.੦੦ | ੫੬੪੮.੦੦ |
| ੫੨ | ਖਰਚ ਗੱਡੀਆ ਹਰਿਆਣਾ ਸਿੱਖ ਮਿਸ਼ਨ | ੯੩੪ | ੧੪੩੮੯.੦੦ | ੦.੦੦ |
| ੫੩ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ | | | |

| | | | | |
|---|---|---|---|---|
| | ਹਰਿਆਣਾ ਸਿੱਖ ਮਿਸ਼ਨ | ੯੪੩ | ੪੩੫੭੧.੦੦ | ੦.੦੦ |
| ੫੪ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:, ਵਜੀ:, ਸ:ਖਰਚ ਤੇ ਫੁਟ: | ੯੫੬ | ੧੧੩੭੪੪.੦੦ | ੧੩੭੪.੦੦ |
| ੫੫ | ਤਨਖਾਹ ਤੇ ਸਫ਼ਰ ਖਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ:ਪਲਾਹ ਸਾਹਿਬ, ਊਨਾ) | ੯੬੬ | ੧੮੨੬੬੦.੦੦ | ੧੬੧੬.੦੦ |
| ੫੬ | ਤਨਖਾਹ ਤੇ ਸਫ਼ਰ ਖਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਿਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੫ | ੫੩੯੯੦.੦੦ | ੦.੦੦ |
| ੫੭ | ਤਨ:ਸਫਰ ਖਰਚ ਸਟਾਫ਼ (ਹਾਪੜ) ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੭ | ੧੮੭੬੩੪੮.੦੦ | ੦.੦੦ |
| ੫੮ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੬ | ੭੧੬੨੫.੦੦ | ੦.੦੦ |
| ੫੯ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੮ | ੩੧੪੧੦.੦੦ | ੩੨੦੩.੦੦ |
| ੬੦ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੬ | ੧੩੪੮੪.੦੦ | ੦.੦੦ |
| ੬੧ | ਸ੍ਰੀ ਗੁਰੂ ਰਾਮ ਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੭ | ੧੫੫੩੯੩.੦੦ | ੦.੦੦ |
| ੬੨ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੧੦੫੬ | ੩੦੩੩੭.੦੦ | ੦.੦੦ |
| ੬੩ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜ੍ਹਮੁਕਤੇਸਰ ਯੂ.ਪੀ. | ੧੦੬੫ | ੧੩੩੪੨.੦੦ | ੦.੦੦ |
| ੬੪ | ਸੰਗੀਤ ਵਿਦਿਆਲਾ ਬਗੜੀ ਗਜਰੋਲਾ ਯੂ.ਪੀ. | ੧੦੭੫ | ੩੭੭੮.੦੦ | ੦.੦੦ |
| ੬੫ | ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੩ | ੫੦੮੪੭.੦੦ | ੦.੦੦ |
| ੬੬ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੮ | ੯੮੭੬੬.੦੦ | ੦.੦੦ |
| ੬੭ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿੱਲ ਫੁਟਕਲ ਆਦਿ | ੧੧੦੯ | ੨੩੬੯੮੭.੦੦ | ੦.੦੦ |
| ੬੮ | ਦੀਵਾਨ, ਮੇਲੇ, ਕੈਂਪਸ ਤੇ ਫ਼ਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਛਤੀਸਗੜ੍ਹ ਮਿਸ਼ਨ | ੧੧੧੪ | ੮੭੪੨.੦੦ | ੦.੦੦ |
| ੬੯ | ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ:ਸਫਰ ਖਰਚ ਅਤੇ ਬਿੱਲ ਆਦਿ) | ੧੧੨੪ | ੧੨੪੨੦੨.੦੦ | ੩੨੫੫੦.੦੦ |
| ੭੦ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੩ | ੫੦੬੦੮੪.੦੦ | ੦.੦੦ |
| ੭੧ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੮ | ੧੮੨੬੧.੦੦ | ੦.੦੦ |
| ੭੨ | ਗੁ:ਗੁਰੂ ਨਾਨਕ ਮਿਸ਼ਨ ਨਰਵਾਲ ਪਾਈ ਸਤਵਾਰੀ, ਜੰਮੂ | ੧੧੪੧ | ੨੬੧੮੪.੦੦ | ੧੨੬੭੦.੦੦ |

| | | | | |
|---|---|---|---|---|
| ੭੩ | ਫੁਟਕਲ ਦਫ਼ਤਰ ਲੰਗਰ (ਆਉ ਭਗਤ) ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੪੫ | ੨੦੦੦.੦੦ | ੦.੦੦ |
| ੭੪ | ਤਨਖਾਹ ਤੇ ਸਫਰ ਖਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, ਫੁਟਕਲ ਆਦਿ (ਕਾਸ਼ੀਪੁਰ) | ੧੧੫੨ | ੨੭੩੨੨੩.੦੦ | ੦.੦੦ |
| ੭੫ | ਤਨਖਾਹ, ਸਫਰ ਖਰਚ ਆਦਿ ਸਿੱਖ ਮਿਸ਼ਨ ਨੇਪਾਲ | ੧੧੬੫ | ੧੧੮੫੦.੦੦ | ੦.੦੦ |
| ੭੬ | ਸਹਾਇਤਾ ਲਾਇਬ੍ਰੇਰੀਆਂ ਲਿਟਰੇਚਰ ਆਦਿ | ੧੧੭੬ | ੫੩੪੩੦.੦੦ | ੦.੦੦ |
| ੭੭ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੨੦੦ | ੧੦੫੯੬੯੦.੦੦ | ੦.੦੦ |
| ੭੮ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੨੫੧ | ੬੫੩੦੦.੦੦ | ੦.੦੦ |
| ੭੯ | ਸਹਾਇਤਾ ਪੰਜਾਬ ਤੋਂ ਬਾਹਰਲੇ ਗੁਰਦੁਆਰਾ ਸਾਹਿਬਾਨ | ੧੨੬੦ | ੧੦੦੦੦੦.੦੦ | ੦.੦੦ |
| ੮੦ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੮੬ | ੧੨੪੫੦੦.੦੦ | ੦.੦੦ |
| ੮੧ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੩੦੨ | ੨੨੩੬੪੦.੦੦ | ੦.੦੦ |
| ੮੨ | ਸਹਾਇਤਾ ਪੀੜ੍ਹਤ ਪਰਿਵਾਰ | ੧੪੮੬ | ੧੮੨੨੪੦੦.੦੦ | ੦.੦੦ |
| ੮੩ | ਸਹਾਇਤਾ ਸਿਕਲੀਗਰ ਤੇ ਵਣਜਾਰੇ ਸਿੱਖਾਂ | ੧੩੭੬ | ੧੪੩੬੦੦.੦੦ | ੦.੦੦ |
| ੮੪ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੪੦੩ | ੭੧੬੦੦੦.੦੦ | ੦.੦੦ |
| ੮੫ | ਸਹਾਇਤਾ ਗੁਰਦੁਆਰਾ ਸਾਹਿਬਾਨ, ਪੀੜ੍ਹਤ ਪਰੀਵਾਰ, ਲਾਇਬ੍ਰੇਰੀਆਂ ਆਦਿ ਹਰਿਆਣਾ ਸਿੱਖ ਮਿਸ਼ਨ | ੧੪੩੭ | ੪੭੨੭੨੮.੦੦ | ੦.੦੦ |
| ੮੬ | ਸਹਾਇਤਾ ਮੁਫਤ ਵਿਦਿਆ ਗੁਰਸਿੱਖ ਵਿਦਿਆਰਥੀ | ੧੪੯੮ | ੨੪੬੯੬੮.੦੦ | ੦.੦੦ |
| ੮੭ | ਸਿੱਖ ਮਿਸ਼ਨ ਲਖਨਊ | ੧੪੬੮ | ੧੭੪੦.੦੦ | ੦.੦੦ |
| ੮੮ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖਰਚੇ | ੧੫੧੪ | ੫੪੫੨੮.੦੦ | ੯੪੫੨੦.੦੦ |
| ੮੯ | ਸਟਾਕ ਕਕਾਰ ਅੰਮ੍ਰਿਤ ਸੰਚਾਰ | ੧੫੩੫ | ੩੯੨੮੭੦.੦੦ | ੦.੦੦ |
| ੯੦ | ਸਮਾਨ ਦਫਤਰ ਧਰਮ ਪ੍ਰਚਾਰ ਕਮੇਟੀ | ੧੫੬੨ | ੪੦੦.੦੦ | ੦.੦੦ |
| ੯੧ | ਸਮਾਨ ਦਫਤਰ ਯੂ.ਪੀ, ਮੱਧ ਪ੍ਰਦੇਸ਼., ਦਿੱਲੀ ਅਤੇ ਸਿੱਖ ਮਿਸ਼ਨ ਹਾਪੁੜ | ੧੬੧੩ | ੩੫੧੦੦.੦੦ | ੦.੦੦ |
| ੯੨ | ਸਮਾਨ ਦਫ਼ਤਰ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੬੩੫ | ੩੩੫੦.੦੦ | ੦.੦੦ |
| ੯੩ | ਆਮਦਨ ਕਰ | ੧੭੭੧ | ੩੧੧੫੦੦.੦੦ | ੩੪੯੬੨੦.੦੦ |
| ੯੪ | ਟੀ.ਡੀ.ਐਸ. (ਅਦਾਇਗੀ ਯੋਗ) | ੧੭੯੮ | ੪੩੩੫੮.੦੦ | ੨੧੪੮.੦੦ |
| ੯੫ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੮੫੯ | ੦.੦੦ | ੩੭੪੦੦.੦੦ |
| ੯੬ | ਅਣਦਿੱਤੀ ਤਨਖਾਹ | ੨੦੦੮ | ੭੮੩੬੩.੦੦ | ੮੬੫੮੨.੦੦ |
| ੯੭ | ਅਣਦਿੱਤੇ ਬਿਲਜ਼ | ੨੦੨੫ | ੧੦੯੪੮.੦੦ | ੦.੦੦ |
| ੯੮ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੩ | ੨੪੭੮੪੯.੦੦ | ੫੩੪੩੦.੦੦ |

| | | | |
|---|---|---|---|
| ੯੯ ਪੇਸ਼ਗੀ ਜਨਰਲ | ੨੧੧੯ | ੫੩੦੬੬੦੭.੦੦ | ੩੧੬੨੨੯੬.੦੦ |
| ੧੦੦ ਜਮਾਨਤ ਵਿਦਿਆਰਥੀਆਂ | ੨੨੮੯ | ੫੪੦੦੦.੦੦ | ੧੨੦੦੦.੦੦ |
| ੧੦੧ ਜਮਾਨਤਾਂ ਜਨਰਲ ਤੇ ਠੇਕੇਦਾਰਾਂ | ੨੨੯੫ | ੨੧੫੧੮੭.੦੦ | ੦.੦੦ |
| ੧੦੨ ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ | | | |
| ਸ੍ਰੀ ਅੰਮ੍ਰਿਤਸਰ | ੨੩੧੯ | ੬੧੭੫੫੦.੦੦ | ੧੪੨੮੫੩.੦੦ |
| ੧੦੩ ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੪੭ | ੦.੦੦ | ੧੬੩੬੭.੦੦ |
| ੧੦੪ ਅਮਾਨਤ ਸ਼੍ਰੋਮਣੀ ਕਮੇਟੀ | ੨੩੬੭ | ੩੫੫੭੨.੦੦ | ੧੭੭੧੧.੦੦ |
| ੧੦੫ ਅਮਾਨਤ ਕਿਰਾਇਆ ਤਖਤ ਸ੍ਰੀ ਕੇਸਗੜ੍ਹ ਸਾਹਿਬ | | | |
| ਸ੍ਰੀ ਅਨੰਦਪੁਰ ਸਾਹਿਬ | ੨੩੭੮ | ੦.੦੦ | ੧੮੦੨.੦੦ |
| ੧੦੬ ਅਮਾਨਤ ਮੁਲਾਜਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੯੨ | ੦.੦੦ | ੫੧੧੦੦.੦੦ |
| ੧੦੭ ਪ੍ਰੋ: ਫੰਡ ਸਟਾਫ਼ | ੨੪੧੫ | ੩੬੭੨੫੨੪.੦੦ | ੩੬੭੨੫੨੪.੦੦ |
| ੧੦੮ ਕਰਜਾ ਪ੍ਰੋ: ਫੰਡ | ੨੪੩੨ | ੬੬੫੦.੦੦ | ੬੬੫੦.੦੦ |
| ੧੦੯ ਜਮਾਨਤਾਂ ਮੁਲਾਜਮਾਂ | ੨੪੪੯ | ੮੨੩੨੫.੦੦ | ੦.੦੦ |
| ੧੧੦ S.B a/c no.੬੫੦੩੮੬੦੦੪੯੦ SBI, | | | |
| ਬਾਗ ਜਲਿਆਂਵਾਲਾ, ਅੰਮ੍ਰਿਤਸਰ | ੨੫੩੭ | ੫੩੪੭੨੯੦੪.੦੦ | ੩੪੮੫੮੫੭੯.੦੦ |
| ੧੧੧ F.D a/c SBI, ਬਾਗ ਜਲਿਆਂਵਾਲਾ, ਅੰਮ੍ਰਿਤਸਰ | ੨੫੮੩ | ੧੯੯੯੯੦੦੦.੦੦ | ੦.੦੦ |
| ੧੧੨ S.B a/c no. ੦੦੦੮੭੩੨ ਫੰਡ, ਸਰਾਂਏ, ਅੰਮ੍ਰਿਤਸਰ | ੨੬੨੧ | ੧੮੪੬੦੪੯੦.੦੦ | ੧੩੬੭੩੪੩੨.੦੦ |
| ੧੧੩ S.B a/c no.੧੩੧੩੧੦੦੦੦੧੭੯੬੬ HDFC, | | | |
| ਗੋਲਡਨ ਟੈਂਪਲ, ਅੰਮ੍ਰਿਤਸਰ | ੨੬੭੩ | ੨੯੫੪੯੩੩੭.੦੦ | ੩੦੩੬੫੫੨੩.੦੦ |
| ੧੧੪ F.D. A/c Yes Bank, ਬਟਾਲਾ ਰੋਡ, ਅੰਮ੍ਰਿਤਸਰ | ੨੭੦੭ | ੧੯੯੯੯੯੯੯.੦੦ | |
| ੧੧੫ S.B a/c no.੨੪੮੦ PSB, ਸਰਾਂਏ ਅੰਮ੍ਰਿਤਸਰ | ੨੭੬੨ | ੧੦੧੯੭੩੫੮੦.੦੦ | ੮੨੧੨੭੬੯੪.੦੦ |
| ੧੧੬ F.d a/c ਸਰਾਂਏ ਅੰਮ੍ਰਿਤਸਰ | ੨੭੯੮ | ੫੦੦੦੦੦੦੦.੦੦ | ੭੦੦੦੦੩੦੦.੦੦ |
| ੧੧੭ S.B a/c no.੨੯੪੯੫ Canara Bank, | | | |
| ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੬੦ | ੬੩੨੧੧੦੩੩.੦੦ | ੫੦੦੦੦੦੦੦.੦੦ |
| ੧੧੮ F.D a/c Canara Bank, ਧਰਮ ਸਿੰਘ ਮਾਰਕੀਟ, | | | |
| ਅੰਮ੍ਰਿਤਸਰ | ੨੮੬੨ | ੫੦੦੦੦੦੦੦.੦੦ | ੫੯੯੯੯੭੦੦.੦੦ |
| ੧੧੯ S.B a/c no.੦੦੬੬੦੧੦੦੩੨੩੩ ICICI Bank, | | | |
| ਮਾਲ ਰੋਡ, ਅੰਮ੍ਰਿਤਸਰ | ੨੮੬੯ | ੩੦੬੫੬੧.੦੦ | ੦.੦੦ |
| ੧੨੦ F.D a/c ਜਮਾਨਤਾ ਮੁਲਾਜਮਾਂ | ੨੯੪੦ | ੦.੦੦ | ੫੨੫੦੦.੦੦ |
| **ਜੋੜ :-** | | **੪੬੧੪੩੨੧੦੦.੦੦** | **੪੬੧੨੦੬੯੭੬.੦੦** |
| **ਹੱਥ ਦੀ ਬਾਕੀ :-** | | **੩੩੯੪੮੭.੦੦** | **੫੬੪੬੧੧.੦੦** |
| **ਕੁੱਲ ਜੋੜ :-** | | **੪੬੧੭੭੧੫੮੭.੦੦** | **੪੬੧੭੭੧੫੮੭.੦੦** |

**ਸਹੀ/–** **ਸਹੀ/–**

**ਚੀਫ਼ ਅਕਾਊਂਟੈਂਟ,** **ਐਡੀ: ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**

